


ਗਿਆਨ-ਵਿਗਿਆਨ ਅਤੇ ਚਿੰਤਨ ਦੀ ਆਵਾਜ਼

# ਤਰਕਸ਼ੀਲ

ਮਾਰਚ-ਅਪ੍ਰੈਲ 2016

## ਅੰਤਰ ਝਾਤ :



20/-

ਕਿਸਮਤਵਾਦ ਮਿਹਨਤ ਤੋਂ ਭੱਜਣ ਦਾ ਇੱਕ ਰਸਤਾ ਹੈ। ਕਮਜ਼ੋਰ, ਕਾਇਰ ਤੇ ਭਗੌੜੇ ਲੋਕਾਂ ਦੀ ਆਖਰੀ ਪਨਾਹ... ਸ਼ਹੀਦ ਭਗਤ ਸਿੰਘ

# ਦੇਸ਼ ਧ੍ਰੋਹੀ

ਮੇਰੇ ਦੇਸ਼ ਭਾਰਤ
ਬੜੀ ਲੰਮੀ ਹੈ ਏਥੇ
ਵਿਨਾਇਕ ਸੈਨ ਵਰਗੇ
ਦੇਸ਼ ਧ੍ਰੋਹੀਆਂ ਦੀ ਕਤਾਰ
ਤੇ ਬਹੁਤ ਘੱਟ ਹਨ
ਫਤਵੇ ਲਾਉਣ ਲਈ
ਲੋਕ ਰਾਜੀ ਰੰਗ 'ਚ ਰੰਗੇ
ਚੰਬਲਵਾਦੀ ਹਾਕਮਾਂ ਦੀਆਂ ਅਦਾਲਤਾਂ
ਅਸੀਂ -ਜਿਨ੍ਹਾਂ ਦੇ ਸਿਰਾਂ 'ਚ ਬਲਦੇ ਨੇ
ਜਮਹੂਰੀਅਤ ਦੇ ਚੌਮੁਖੀਏ ਦੀਵੇ
ਸਭ ਦੇਸ਼ ਧ੍ਰੋਹੀ ਹਾਂ
ਅਸੀਂ -ਜੋ ਉਮਰ ਭਰ ਆਪਣੇ ਚੁੱਲੇ ਬਾਲਣ ਲਈ
ਕਦੀ ਜਲੇ, ਕਦੀ ਸੜੇ, ਕਦੀ ਧੁਖੇ
ਪਰ ਅਸੀਂ ਕਦੀ ਵੀ ਭਾਂਬੜ ਨਾ ਬਣੇ
ਸਭ ਦੇਸ਼ ਧ੍ਰੋਹੀ ਹਾਂ
ਅਸੀਂ -ਜੋ ਦੇਸ਼ ਭਗਤੀ ਦੇ ਤਰਾਨੇ ਗਾਉਂਦੇ ਹੋਏ
ਆਪਣੇ ਵਰਗੇ ਹੀ ਸਰਹੱਦਾਂ ਦੇ ਰਾਖਿਆਂ ਦੇ
ਖ਼ੂਨ ਵਿੱਚ ਡੋਬ ਡੋਬ ਸਗੀਨਾਂ
ਕਰਦੇ ਰਹੇ ਧਾੜਵੀ ਹਾਕਮਾਂ ਦੇ ਸਰਮਾਏ ਦੀ ਰਾਖੀ
ਸਭ ਦੇਸ਼ ਧ੍ਰੋਹੀ ਹਾਂ
ਅਸੀਂ -ਜਿਨ੍ਹਾਂ ਦੇ ਕੰਨ ਹਨ, ਪਰ ਬੋਲੇ ਹਾਂ
ਦੇਸ਼ ਧ੍ਰੋਹੀ ਹਾਂ
ਅਸੀਂ -ਜਿਨ੍ਹਾਂ ਦੀਆਂ ਅੱਖਾਂ ਹਨ, ਪਰ ਅੰਨ੍ਹੇ ਹਾਂ
ਦੇਸ਼ ਧ੍ਰੋਹੀ ਹਾਂ
ਅਸੀਂ -ਜਿਨ੍ਹਾਂ ਦੀਆਂ ਜ਼ੁਬਾਨਾਂ ਤੇ
ਸੁਲਘਦੇ ਹੋਏ ਬੋਲ ਹਨ, ਪਰ ਗੂੰਗੇ ਹਾਂ
ਦੇਸ਼ ਧ੍ਰੋਹੀ ਹਾਂ
ਅਸੀਂ -ਜਿਨ੍ਹਾਂ ਨੇ ਆਪਣੀਆਂ ਦਾਤੀਆਂ
ਹਥੌੜਿਆਂ, ਕਲਮਾਂ ਤੇ ਬੁਰਸ਼ਾਂ ਨੂੰ
ਸਿਰਫ਼ ਪੇਟ ਤੇ ਰੋਟੀ ਤੱਕ ਸਮੇਟ ਲਿਆ ਹੈ
ਸਾਰੇ ਦੇ ਸਾਰੇ ਦੇਸ਼ ਧ੍ਰੋਹੀ ਹਾਂ -ਮੇਰੇ ਦੇਸ਼



**ਜਗੀਰ ਜੋਸਣ**
98144-83001

ਨੋਟ : ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਵੱਲੋਂ ਛਾਪੇ ਗਏ ਕੈਲੰਡਰ-2016 'ਤੇ ਲਿਖਿਆ ਗਿਆ ਸ਼ੇਅਰ ਹਰਜਿੰਦਰ ਕੰਗ (ਫਰਿਜ਼ਨੋ) ਦਾ ਹੈ। ਇਹ ਸ਼ੇਅਰ ਸ਼ੋਸ਼ਲ ਮੀਡੀਆ ਰਾਹੀਂ ਆਇਆ ਹੋਣ ਕਰਕੇ ਸ਼ਾਇਰ ਦਾ ਨਾਂ ਛਪਣੋਂ ਰਹਿ ਗਿਆ ਸੀ।

*ਨਾਸਤਿਕਤਾ ਬੰਦੇ ਨੂੰ ਅਕਲ, ਦਰਸ਼ਨ ਕੁਦਰਤੀ ਪਵਿੱਤਰਤਾ ਅਤੇ ਸਤਿਕਾਰ ਵੱਲ ਲੈ ਜਾਂਦੀ ਹੈ।*
ਸਰ ਫਰਾਂਸਿਸ ਬੇਕਨ



**ਚੰਦਾ**
ਸਲਾਨਾ : 100 ਰੁਪਏ
ਵਿਦੇਸ਼ : 25 ਯੂ.ਐੱਸ. ਡਾਲਰ

ਚੰਦੇ ਤੇ ਸਹਾਇਤਾ ਦੇ ਚੈੱਕ/ਡਰਾਫਟ ਉੱਪਰ 'ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.)' ਲਿਖਿਆ ਜਾਵੇ। ਆਨ ਲਾਈਨ ਪੰਜਾਬ ਨੈਸ਼ਨਲ ਬੈਂਕ ਦਾ ਖਾਤਾ ਨੰ. 0044000100282234

**ਚੰਦੇ ਅਤੇ ਰਚਨਾਵਾਂ ਭੇਜਣ ਲਈ ਪਤਾ :**
**ਮੁੱਖ ਦਫਤਰ,**
**ਤਰਕਸ਼ੀਲ ਭਵਨ, ਸੰਘੇੜਾ ਬਾਈਪਾਸ**
**ਤਰਕਸ਼ੀਲ ਚੌਂਕ, ਬਰਨਾਲਾ-148101 (ਪੰਜਾਬ)**
**ਫੋਨ : 01679-241466**

ਬਲਵਿੰਦਰ ਬਰਨਾਲਾ ਪ੍ਰਿੰਟਰ, ਪ੍ਰਕਾਸ਼ਕ ਅਤੇ ਮਾਲਕ ਤਰਫੋਂ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਨੇ ਅੱਪੂ ਆਰਟ ਪ੍ਰੈੱਸ ਸ਼ਾਹਕੋਟ (ਜਲੰਧਰ) ਤੋਂ ਛਪਵਾ ਕੇ ਮੁੱਖ ਦਫ਼ਤਰ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਬਰਨਾਲਾ ਪੰਜਾਬ ਤੋਂ ਜਾਰੀ ਕੀਤਾ।

# ਤਤਕਰਾ




ਇਹ ਮੈਗਜ਼ੀਨ ਡਾਇਰੈਕਟਰ ਸਿੱਖਿਆ ਵਿਭਾਗ, ਪੰਜਾਬ ਦੇ ਹੁਕਮ ਨੰਬਰ 4-93 ਆਡੀਟਰ ਪੰਜਾਬ, (ਚੰਡੀਗੜ੍ਹ) ਮਿਤੀ 17-1-94 ਅਧੀਨ ਰਾਜ ਦੀਆਂ ਸਾਰੀਆਂ ਵਿੱਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।


# ਸੰਪਾਦਕੀ

ਰਾਸ਼ਟਰਵਾਦ ਦੇ ਬੁਰਕੇ ਹੇਠ ਫਾਸ਼ੀਵਾਦੀ ਤਾਕਤਾਂ ਦਾ ਹਮਲਾ ਹੋਰ ਤੇਜ ਹੋਇਆ ਹੈ। ਹੈਦਰਾਬਾਦ ਯੂਨੀਵਰਸਿਟੀ ਦੇ ਖੋਜਾਰਥੀ ਰੋਹਿਤ ਵੇਮੂਲਾ ਦੀ ਖੁਦਕਸ਼ੀ, ਜਵਾਹਰ ਲਾਲ ਨਹਿਰੂ ਯੂਨੀਵਰਸਿਟੀ ਦੇ ਵਿਦਿਆਰਥੀ ਆਗੂ ਕਨ੍ਹੱਈਆ ਕੁਮਾਰ ਦੀ ਦੇਸ਼ ਧ੍ਰੋਹੀ ਦੇ ਜੁਰਮ ਹੇਠ ਗ੍ਰਿਫਤਾਰੀ, ਹੋਰ ਵਿਦਿਆਰਥੀਆਂ ’ਤੇ ਦਰਜ ਦੇਸ਼ ਧ੍ਰੋਹੀ ਦੇ ਪਰਚੇ ਅਤੇ ਗ੍ਰਿਫਤਾਰੀਆਂ ਦੀ ਲਟਕ ਰਹੀ ਤਲਵਾਰ ਆਦਿ ਅਤਿ-ਨਿੰਦਣਯੋਗ ਘਟਨਾਵਾਂ ਨੇ, ਅਤੇ ਉਸਤੋਂ ਬਾਅਦ ਕੋਰਟ ਕੰਪਲੈਕਸ ਵਿੱਚ ਵਾਪਰੀਆਂ ਘਟਨਾਵਾਂ (ਸੰਘੀ ਵਕੀਲਾਂ, ਭਾਜਪਾ ਵਿਧਾਇਕਾਂ ਵੱਲੋਂ ਕਨੱਈਆ ਦੀ ਪੁਲਿਸ ਗ੍ਰਿਫਤਾਰੀ ਵਿੱਚ, ਅਤੇ ਜੇ.ਐਨ.ਯੂ. ਦੇ ਪ੍ਰੋਫੈਸਰਾਂ, ਕਮਿਊਨਿਸਟ ਆਗੂਆਂ, ਇਨਸਾਫ ਪਸੰਦ ਲੋਕਾਂ ਦੀ ਕੀਤੀ ਕੁੱਟਮਾਰ), ਉਮਰ ਖਾਲਿਦ ਦੀ ਭੈਣ ਨਾਲ ਰੇਪ ਕਰਨ ਦੀ ਦਿੱਤੀ ਧਮਕੀ, ‘ਗੱਦਾਰ ਦੀ ਭੈਣ’ ਕਹਿ ਕੇ ਕਸੇ ਤਾਹਨੇ ਆਦਿ ਨੇ ਸੰਘੀ ਸਰਕਾਰ ਦੀ ਸਰਪ੍ਰਸਤੀ ਹੇਠ ਆਰ.ਐੱਸ.ਐੱਸ. ਦੇ ਫਾਸ਼ੀ ਏਜੰਡੇ ਨੂੰ ਸਮੁੱਚੇ ਸਮਾਜ ਵਿੱਚ ਆਪਣੇ ਵੱਖ-ਵੱਖ ਸੰਗਠਨਾਂ ਅਤੇ ਵਿਦਿਅਕ ਸੰਸਥਾਵਾਂ ਵਿੱਚ ਵਿਸ਼ੇਸ਼ ਤੌਰ ਤੇ ਆਪਣੇ ਵਿਦਿਆਰਥੀ ਸੰਗਠਨ ਅਖਿਲ ਭਾਰਤੀ ਵਿਦਿਆਰਥੀ ਪ੍ਰੀਸ਼ਦ (ਏ.ਬੀ.ਵੀ.ਪੀ) ਰਾਹੀਂ ਲਾਗੂ ਕਰਨ ਦੀ ਕਵਾਇਦ ਦੇ ਨੰਗੇ-ਚਿੱਟੇ ਰੂਪ ਨੇ ਤੇਜੀ ਫੜੀ ਹੈ। ਹਰ ਵਿਰੋਧੀ ਲੋਕਪੱਖੀ ਆਵਾਜ਼ ਨੂੰ ਦਬਾਉਣ ਦਾ ਤਾਨਾਸ਼ਾਹੀ, ਹਿਟਲਰੀ ਰੂਪ ਹਰ ਚੜ੍ਹਦੇ ਦਿਨ ਅੱਗੇ ਵਧ ਰਿਹਾ ਹੈ। ‘ਅੰਬੇਡਕਰ ਸਟੂਡੈਂਟ ਐਸੋਸੀਏਸ਼ਨ’ ਵਿੱਚ ਕੰਮ ਕਰਦੇ ਰੋਹਿਤ ਤੇ ਉਸਦੇ ਸਾਥੀ ਹਿੰਦੂਤਵੀ ਫਿਰਕਾਪ੍ਰਸਤਾਂ ਵਿਰੋਧੀ ਸਰਗਰਮੀਆਂ ਅਤੇ ਜਮਹੂਰੀ ਹੱਕਾਂ ਲਈ ਆਵਾਜ਼ ਉਠਾਉਣ, ਲੜਣ ਕਾਰਣ ਏ.ਬੀ.ਵੀ.ਪੀ. ਅਤੇ ਪ੍ਰਸ਼ਾਸਨ ਦੀਆਂ ਅੱਖਾਂ ਵਿੱਚ ਰੜਕਦੇ ਸਨ। ਭਾਜਪਾ ਦੇ ਮੰਤਰੀ ਬੰਦਾਰੂ ਦੱਤਾਤਰੇ ਨੇ ਮਨੁੱਖੀ ਸ੍ਰੋਤ ਵਿਕਾਸ ਮੰਤਰੀ ਸਮ੍ਰਿਤੀ ਇਰਾਨੀ ਨੂੰ ਚਿੱਠੀ ਲਿਖ ਕੇ ਉਸਦੀ ਸਿਫਾਰਸ਼ ਨਾਲ ਏ.ਐਸ.ਏ. ਦੇ ਰੋਹਿਤ ਸਮੇਤ ਇਹਨਾਂ 5 ਵਿਦਿਆਰਥੀਆਂ ਨੂੰ ਮੁਅੱਤਲ ਕਰਵਾ ਕੇ, ਹੋਸਟਲ ਵਿੱਚੋਂ ਕਢਵਾ ਕੇ, ਲਗਾਤਾਰ ਸਕਾਲਰਸ਼ਿਪ ਨੂੰ ਰੁਕਵਾ ਕੇ, ਇੱਕ ਝੂਠੀ ਸ਼ਿਕਾਇਤ ਵਿੱਚ ਉਲਝਾਉਣ ਦੀ ਸਾਜਿਸ਼ ਰਚਕੇ ਜਲੀਲ ਕੀਤਾ। ਇਸ ਨੰਗੀ ਚਿੱਟੀ ਗੁੰਡਾਗਰਦੀ ਨੇ ਰੋਹਿਤ ਨੂੰ ਖੁਦਕਸ਼ੀ ਵੱਲ ਧੱਕਿਆ। ਇਹ ਸ਼ਰੇਆਮ ਇੱਕ ਸਿਆਸੀ ਕਤਲ ਹੈ। ਉਹ ਆਰ.ਐੱਸ.ਐੱਸ. ਜੋ ਬਰਤਾਨਵੀ ਹਕੂਮਤ ਦਾ ਹੱਥ ਠੋਕਾ ਰਹੀ, ਹੁਣ ਤਹਿ ਕਰ ਰਹੀ ਹੈ ਕਿ ਕੌਣ ਦੇਸ਼ ਭਗਤ ਹੈ, ਕੌਣ ਦੇਸ਼ ਧ੍ਰੋਹੀ? ਘੱਟ ਗਿਣਤੀਆਂ ਤੇ ਵੱਖ ਵੱਖ ਰੂਪਾਂ ਵਿੱਚ ਹਮਲੇ, ਜੋ ਇਸਦਾ ਨੰਬਰ ਇੱਕ ਏਜੰਡਾ, ਲਗਾਤਾਰ ਵਧ ਰਹੇ ਹਨ। ਮੀਡੀਆ ਦੇ ਵੱਡੇ ਹਿੱਸੇ ਤੇ ਕਬਜ਼ਾ ਕਰਕੇ ਦੇਸ਼ ਦੇ ਸਮੁੱਚੇ ਲੋਕਾਂ ਨੂੰ ਗੁੰਮਰਾਹ ਕੀਤਾ ਜਾ ਰਿਹਾ। ਜੇ.ਐਨ.ਯੂ. ਨੂੰ ਦਹਿਸ਼ਤਗਰਦਾਂ, ਨਕਸਲਵਾਦੀਆਂ, ਮਾਓਵਾਦੀਆਂ ਦਾ ਅੱਡਾ, ਕੈਂਪਸ ਦੀਆਂ ਸੰਘਰਸ਼ਸ਼ੀਲ ਔਰਤਾਂ ਨੂੰ ਵੇਸ਼ਵਾਵਾਂ ਗਰਦਾਨਿਆ ਜਾ ਰਿਹਾ। ਸੰਘੀ ਵੱਕਾਰੀ ਵਿਦਿਅਕ ਸੰਸਥਾਵਾਂ ਦੇ ਮੁਖੀ ਥਾਪੇ ਜਾ ਰਹੇ ਹਨ। ਰਾਸ਼ਟਰਵਾਦ ਦੀ ਤਲਵਾਰ ਨਾਲ ਹਰ ਉਸ ਸਿਰ ਨੂੰ ਕਲਮ ਕਰਨ ਦੀਆਂ ਤਿਆਰੀਆਂ ਹੋ ਰਹੀਆਂ ਹਨ ਜੋ ਇਸ ਫਾਸ਼ੀਵਾਦ ਨੂੰ ਨਿੰਦਦਾ। ਕਾਰਪੋਰੇਟ ਘਰਾਣਿਆਂ ਵੱਲੋਂ ਜੇ.ਐਨ.ਯੂ. ਦੇ ਵਿਦਿਆਰਥੀਆਂ ਨੂੰ ਨੌਕਰੀਆਂ ਨਾ ਦੇਣ ਦੇ ਕੀਤੇ ਐਲਾਨ ਕੀ ਇਸ਼ਾਰਾ ਕਰਦੇ ਹਨ? ਜੀ.ਨਿਊਜ ਦੇ ਪੱਤਰਕਾਰ ਵਿਸ਼ਵ ਦੀਪ ਦੇ ਅਸਤੀਫਾ ਪੱਤਰ ਨੇ ਬਹੁਤ ਕੁੱਝ ਸਾਫ ਕਰ ਦਿੱਤਾ। ਕੀ ਬਰਾਬਰਤਾ ਦੇ ਸਮਾਜ ਲਈ ਸੰਘਰਸ਼ਸ਼ੀਲ ਕੱਨ੍ਹਈਆ ਤੇ ਉਸਦੇ ਸਾਥੀ ਦੇਸ਼ ਧ੍ਰੋਹੀ ਹਨ? ਇਹ ਨਿਰਣਾ ਦੇਸ਼ ਦੀ ਜਨਤਾ ਨੇ ਕਰਨਾ ਹੈ। ਅਸੀਂ ਇਸ ਮਨੁੱਖੀ ਦੋਖੀ ਢਾਂਚੇ ਹੱਥੋਂ ਕਿੰਨ੍ਹੇ ਕੁ ਰੋਹਿਤਾਂ ਦੇ ਕਤਲ ਦੀ ਉਡੀਕ ਕਰਾਂਗੇ? ਪ੍ਰਗਤੀਸ਼ੀਲ, ਲੋਕ ਪੱਖੀ ਵਿਚਾਰਾਂ ਵਾਲੇ ਸੰਗਠਨਾਂ ਅਤੇ ਦੇਸ਼ ਦੀ ਮਿਹਨਤਕਸ਼ ਜਨਤਾ ਦੇ ਏਕੇ, ਚੇਤਨਾ ਅਤੇ ਸੰਘਰਸ਼ਾਂ ਨੇ ਹੀ ਇਸ ਸਭ ਕੁੱਝ ਨੂੰ ਠੱਲਣਾ। ਫਾਸ਼ੀਵਾਦ ਖਿਲਾਫ਼ ਡਟਣ ਦਾ ਇਹੋ ਹੀ ਇੱਕੋ-ਇੱਕ ਰਾਹ ਹੈ।

# 23 ਮਾਰਚ 1931 ਦੇ ਸ਼ਹੀਦਾਂ ਨੂੰ ਸਲਾਮ

ਹੇਮ ਰਾਜ ਸਟੈਨੋ



23 ਮਾਰਚ, 1931 ਦੇ ਤਿੰਨੋ ਸ਼ਹੀਦ-ਭਗਤ ਸਿੰਘ, ਰਾਜ ਗੁਰੂ ਤੇ ਸੁਖਦੇਵ- ਇੱਕੋ ਜਿੰਨੇ ਹੀ ਸਤਿਕਾਰ ਦੇ ਪਾਤਰ ਹਨ। ਜਦੋਂ ਇਸ ਦਿਨ ਨੂੰ ਭਗਤ ਸ਼ਿੰਘ ਦਾ ਸ਼ਹੀਦੀ ਦਿਵਸ ਕਿਹਾ ਜਾਂਦਾ ਹੈ ਤਾਂ ਇਹ ਤਿੰਨੇ ਹੀ ਸ਼ਹੀਦਾਂ ਦੀ ਸ਼ਹੀਦੀ ਦਾ ਪ੍ਰਤੀਕ ਹੁੰਦਾ ਹੈ। ਇਸ ਜੱਦੋਜਹਿਦ 'ਚ ਭਗਤ ਸਿੰਘ ਵੱਲੋਂ ਅਗਵਾਨੂੰ ਭੂਮਿਕਾ ਨਿਭਾਈ ਗਈ। ਇਸ ਲਈ ਆਪਾਂ ਭਗਤ ਸਿੰਘ ਦੇ ਸਮੇਂ ਦੀਆਂ ਹਾਲਤਾਂ ਦੀ ਗੱਲ ਕਰਦੇ ਹੋਏ ਇਹ ਦੇਖਾਂਗੇ ਕਿ ਭਗਤ ਸਿੰਘ ਦੀ ਭੂਮਿਕਾ ਦੀ ਅੱਜ ਕੀ ਪ੍ਰਸੰਗਕਿਤਾ ਹੈ। ਇਹ ਵਿਚਾਰਨ ਤੋਂ ਪਹਿਲਾਂ ਕੁੱਝ ਗੱਲ ਰਵਾਇਤੀ ਸਮਝਾਂ ਬਾਰੇ ਕਰਦੇ ਹਾਂ।

ਹਾਕਮ ਜਮਾਤਾਂ ਆਮ ਹੀ ਇਹ ਕਹਿੰਦੀਆਂ ਤੁਰੀਆਂ ਆ ਰਹੀਆਂ ਹਨ ਕਿ ਭਗਤ ਸਿੰਘ ਦੇ ਸੁਪਨੇ ਵਾਲੀ ਆਜ਼ਾਦੀ ਆ ਗਈ ਹੈ। ਇਹ ਅਸਲ ਵਿੱਚ ਭਗਤ ਸਿੰਘ ਦੀ ਆਜ਼ਾਦੀ ਬਾਰੇ ਸਮਝ ਦੀ ਤੋੜ-ਮਰੋੜ ਹੈ। ਕਿਉਂਕਿ ਭਗਤ ਸਿੰਘ ਨੇ ਸਪੱਸ਼ਟ ਤੌਰ 'ਤੇ ਲਿਖਿਆ ਸੀ ਕਿ ਰਾਜਨੀਤਿਕ ਆਜ਼ਾਦੀ ਦੇ ਨਾਲ ਨਾਲ ਆਰਥਿਕ ਆਜ਼ਾਦੀ ਦਾ ਹੋਣਾ ਅਤਿ ਜ਼ਰੂਰੀ ਹੈ ਤਾਂ ਹੀ ਬਰਾਬਰਤਾ ਆਵੇਗੀ ਜਿਸਨੂੰ ਆਜ਼ਾਦੀ ਕਿਹਾ ਜਾ ਸਕੇਗਾ। ਸੋ ਹਾਕਮ ਜਮਾਤਾਂ ਵੱਲੋਂ ਅਸਲ ਆਜ਼ਾਦੀ ਆ ਜਾਣ ਦੀ ਖੜੀ ਕੀਤੀ ਜਾਂਦੀ ਭੁਲੇਖੇ ਵਾਲੀ ਗੱਲ ਪੂਰਨ ਤੌਰ 'ਤੇ ਗਲਤ ਹੈ।

ਇੱਕ ਰਵਾਇਤ ਇਹ ਵੀ ਚੱਲ ਰਹੀ ਹੈ ਕਿ ਭਗਤ ਸਿੰਘ ਦੇ ਨਾਮ 'ਤੇ ਕਲੱਬਾਂ ਜਾਂ ਸੁਸਾਇਟੀਆਂ ਬਣਾਕੇ ਖੇਡ ਮੇਲੇ ਕਰਵਾਉਣ ਜਾਂ ਹੋਰ ਸੁਧਾਰਕ ਕੰਮ ਕਰਵਾਉਣ ਨੂੰ ਹੀ ਭਗਤ ਸਿੰਘ ਦੇ ਰਾਹ 'ਤੇ ਚੱਲਣਾ ਮੰਨ ਲਿਆ ਜਾਂਦਾ ਹੈ। ਇਹ ਭਗਤ ਸਿੰਘ ਦੇ ਇਨਕਲਾਬੀ ਵਿਰਸੇ ਦਾ ਕਣ ਮਾਰਦਾ ਹੈ ਭਾਵੇਂ ਅਜਿਹਾ ਕਰਨ ਵਾਲਿਆਂ ਦੀ ਨੀਤ ਕਿੰਨੀ ਵੀ ਨੇਕ ਕਿਉਂ ਨਾ ਹੋਵੇ। ਭਗਤ ਸਿੰਘ ਨੇ ਤਾਂ ਆਪਣੇ ਸਮੇਂ 'ਚ ਇਹੋ-ਜਿਹੀ ਸੁਧਾਰਕ ਸੋਚ ਬਾਰੇ ਜੁਲਾਈ, 1928 'ਚ ਸਾਧੂ ਵੇਸਵਾਨੀ ਵੱਲੋਂ ਚਲਾਈ 'ਭਾਰਤ ਯੁਵਕ ਸੰਘ' ਦੀ ਲਹਿਰ ਬਾਰੇ ਲਿਖਿਆ ਸੀ ਕਿ "ਸਾਧੂ ਵੇਸਵਾਨੀ ਭਾਵੁਕਤਾ ਦੀਆਂ ਗੱਲਾਂ ਕਰਦੇ ਹੋਏ ਇੱਕ ਥਾਂ ਕਹਿ ਜਾਂਦੇ ਹਨ ਕਿ "ਸਾਨੂੰ ਆਪਣੀ ਕੌਮੀ ਲਹਿਰ ਨੂੰ ਜਨਤਾ ਦੇ ਸੁਧਾਰ ਦੀ ਲਹਿਰ ਬਣਾ ਦੇਣਾ ਚਾਹੀਦਾ ਹੈ, ਤਦੇ ਹੀ ਅਸੀਂ ਬੋਲਸ਼ਿਜਮ-ਰੂਸੀ ਕਮਿਊ-ਨਿਸਟਾਂ ਦੇ ਖਤਰਿਆਂ 'ਚੋਂ ਵੀ ਵੱਡੇ ਖਤਰੇ, ਲੋਕਾਂ ਦੀ ਆਪੋ ਵਿਚ ਦੀ ਜੰਗ ਤੋਂ ਬਚ ਸਕਾਂਗੇ। ਗਰੀਬਾਂ ਕੋਲ ਜਾਵੋ, ਪਿੰਡਾਂ ਨੂੰ ਜਾਵੋ, ਉਨ੍ਹਾਂ ਨੂੰ ਦਵਾ-ਦਾਰੂ ਮੁਫਤ ਵੰਡੋ, ਉਹ ਇੰਨਾ ਕਹਿ ਕੇ ਹੀ ਸਮਝਦੇ ਹਨ ਕਿ ਸਾਡਾ ਪ੍ਰੋਗਰਾਮ ਪੂਰਾ ਹੋ ਗਿਆ ਹੈ। ਉਹ ਰਹੱਸਵਾਦੀ ਕਵੀ ਹਨ (ਸਮਾਜ ਦੀਆਂ ਮਾੜੀਆਂ ਅਤੇ ਨਾ-ਬਰਾਬਰੀ ਵਾਲੀਆਂ ਹਾਲਤਾਂ ਕਿਉਂ ਹਨ? ਇਹ ਕਿਸੇ ਇਨਸਾਨ ਦੇ ਸਮਝ ਨਾ ਪੈਣ 'ਤੇ ਜਦੋਂ ਉਹ ਮਾਯੂਸ ਹੋ ਜਾਂਦਾ ਹੈ ਤਾਂ ਉਹ ਕਿਸੇ ਗੈਬੀ ਸ਼ਕਤੀ ਜਾਂ ਕਿਸੇ ਹੋਰ ਗਲਤ ਕਲਪਨਾ ਦਾ ਸਹਾਰਾ ਭਾਲਦਾ ਹੈ, ਇਹ ਰਹੱਸਵਾਦ ਹੁੰਦਾ ਹੈ। ਕਿਸੇ ਵੀ ਘਟਨਾ ਤੇ ਵਰਤਾਰੇ ਦਾ ਕਾਰਨ ਸਮਝਣੋਂ ਅਸਮਰਥ ਹੋਣ ਕਰਕੇ ਇਨਸਾਨ ਇਸ ਦਾ ਹੱਲ ਨਹੀਂ ਲੱਭ ਸਕਦਾ ਤੇ ਉਹ ਇਨਸਾਨ ਮਾਯੂਸੀ ਵੱਲ ਜਾਂਦਾ ਹੈ। ਇਸ ਲਈ ਰਹੱਸਵਾਦ, ਮਾਯੂਸੀ ਦਾ ਕੁਦਰਤੀ ਪ੍ਰਗਟਾਵਾ ਹੁੰਦਾ ਹੈ-ਲੇਖਕ)।" ਭਗਤ ਸਿੰਘ ਨੇ ਅੱਗੇ ਲਿਖਿਆ ਕਿ ਸਾਧੂ ਵੇਸਵਾਨੀ ਦੇ ਖਿਆਲ ਇੱਕੋ ਲਫਜ਼ ਵਿੱਚ ਦੱਸੇ ਜਾ ਸਕਦੇ ਹਨ ਕਿ "ਮੁੜ ਕੇ ਵੇਦਾਂ ਵੱਲ ਚੱਲੋ"। "ਵੇਦਾਂ ਵਿੱਚ ਪ੍ਰਮਾਤਮਾ ਨੇ ਸੰਸਾਰ ਦਾ ਸਾਰਾ ਗਿਆਨ ਭਰ ਦਿੱਤਾ ਹੋਇਆ ਹੈ। ਇਸ ਤੋਂ ਅੱਗੇ ਹੋਰ ਤਰੱਕੀ ਨਹੀਂ ਹੋ ਸਕਦੀ। ਸਾਡੇ ਹਿੰਦੁਸਤਾਨ ਨੇ ਹਰ ਲਾਈਨ ਵਿੱਚ ਜੋ ਤਰੱਕੀ ਕਰ ਲਈ ਸੀ, ਉਸਤੋਂ ਅਗਾਂਹ ਨਾ ਦੁਨੀਆਂ ਵਧੀ ਹੈ ਤੇ ਨਾ ਵਧ ਸਕਦੀ ਹੈ।" ਇੱਥੇ ਇਹ ਚੇਤੇ ਵੀ ਕਰ ਲੈਣਾ ਠੀਕ ਰਹੇਗਾ ਕਿ ਅੱਜ ਦੀਆਂ ਹਿੰਦੂਤਵੀ ਸ਼ਕਤੀਆਂ ਇਹੋ ਗੱਲ ਹੀ ਪ੍ਰਚਾਰ ਰਹੀਆਂ ਹਨ।

ਸੋ ਸੁਧਾਰਕ ਕੰਮਾਂ ਤੱਕ ਹੀ ਸੀਮਤ ਰਹਿਣ ਨੂੰ ਭਗਤ ਸਿੰਘ ਦੇ ਰਾਹ 'ਤੇ ਚੱਲਣਾ ਨਹੀਂ ਕਿਹਾ ਜਾ ਸਕਦਾ ਭਾਵੇਂ ਸੁਧਾਰਕ ਕੰਮਾਂ ਦੀ ਆਪਣੇ ਆਪ 'ਚ ਮਹੱਤਤਾ ਜ਼ਰੂਰ ਹੁੰਦੀ ਹੈ।

ਕੁੱਝ ਹਲਕੇ ਭਗਤ ਸਿੰਘ ਦਾ ਸ਼ਹੀਦੀ ਦਿਵਸ ਤਾਂ ਮਨਾਉਂਦੇ ਹਨ ਪਰ ਉਹ ਭਗਤ ਸਿੰਘ ਦੇ ਕਹੇ ਮੁਤਾਬਕ ਉਦੇਸ਼ਾਂ ਬਾਰੇ ਸਪੱਸ਼ਟ ਨਹੀ ਹੁੰਦੇ। ਉਦੇਸ਼ਾਂ ਦੀ ਸਪੱਸ਼ਟਤਾ ਬਾਰੇ ਭਗਤ ਸਿੰਘ ਨੇ ਲਿਖਿਆ ਸੀ ਕਿ "ਸਾਨੂੰ ਉਨ੍ਹਾਂ ਓਦੇਸ਼ਾਂ ਬਾਰੇ, ਜਿੰਨ੍ਹਾਂ ਦੀ ਪ੍ਰਾਪਤੀ ਲਈ ਅਸੀਂ ਲੜਦੇ ਹਾਂ, ਸਾਫ ਦਿਮਾਗ ਹੋਣਾ

ਚਾਹੀਦਾ ਹੈ।" ਸੋ ਉਦੇਸ਼ਾਂ ਦੀ ਸਪੱਸ਼ਟਤਾ ਦੀ ਅਣਹੋਂਦ ਹੁੰਦਿਆਂ ਉਨ੍ਹਾਂ ਦਾ ਮਨਾਇਆ ਸ਼ਹੀਦੀ ਦਿਵਸ ਰਸਮ ਬਣਕੇ ਰਹਿ ਜਾਂਦਾ ਹੈ।

ਇਸ ਲਈ ਇਨ੍ਹਾਂ ਰਵਾਇਤੀ ਤੌਰ-ਤਰੀਕਿਆਂ ਤੋਂ ਪਾਸੇ ਹਟਕੇ ਭਗਤ ਸਿੰਘ ਦੇ ਉਸਦੇ ਸਾਥੀਆਂ ਵੱਲੋਂ ਕੀਤੀ ਗਈ ਜੱਦੋਜਹਿਦ ਨੂੰ ਸਮਝ ਸਕਦੇ ਹਾਂ। ਇਸ ਲਈ ਸਾਨੂੰ ਉਸ ਵੇਲੇ ਦੀਆਂ ਹਾਲਤਾਂ 'ਤੇ ਝਾਤੀ ਮਾਰਨੀ ਪਵੇਗੀ। ਅੰਗਰੇਜ਼ਾਂ ਖਿਲਾਫ ਜੱਦੋਜਹਿਦ ਦੇ ਸਮੇਂ ਮੋਟੇ ਤੌਰ 'ਤੇ ਚਾਰ ਰੁਝਾਨ ਸਨ। ਹੁਣ ਆਪਾਂ ਇਨ੍ਹਾਂ 'ਤੇ ਇੱਕ-ਇੱਕ ਕਰਕੇ ਝਾਤੀ ਮਾਰਦੇ ਹਾਂ।

**ਨੰਬਰ ਇੱਕ:** ਗਾਂਧੀ ਦੀ ਅਗਵਾਈ 'ਚ ਕਾਂਗਰਸ ਵੱਲੋਂ ਅੰਗਰੇਜ਼ਾਂ ਖਿਲਾਫ ਕੀਤੀ ਜਾਂਦੀ ਜੱਦੋਜਹਿਦ ਵਾਲਾ ਰੁਝਾਨ ਸੀ। ਇਹ ਰੁਝਾਨ ਦਾ ਅਸਲ ਮਕਸਦ ਕੀ ਸੀ, ਇਸ ਬਾਰੇ ਭਗਤ ਸਿੰਘ ਨੇ ਨਿਰਣਾ ਦਿੰਦਿਆਂ ਲਿਖਿਆ ਸੀ ਕਿ "ਸਾਨੂੰ ਕਾਂਗਰਸ ਲਹਿਰ ਦੀਆਂ ਸੰਭਾਵਨਾਵਾਂ, ਹਾਰਾਂ ਅਤੇ ਪ੍ਰਾਪਤੀਆਂ ਬਾਰੇ ਕਿਸੇ ਕਿਸਮ ਦਾ ਭਰਮ ਨਹੀਂ ਹੋਣਾ ਚਾਹੀਦਾ। ...ਇਹ ਦਾਅਵੇ ਨਾਲ ਆਜ਼ਾਦੀ ਲਈ ਨਹੀਂ ਖੜਦੀ ਬਲਕਿ ਹਿੱਸੇਦਾਰੀ ਦੇ ਹੱਕ 'ਚ ਹੈ।" 1947 'ਚ ਅੰਗਰੇਜ਼ਾਂ ਨਾਲ ਸਮਝੌਤਾ ਕਰਕੇ ਕਾਂਗਰਸ ਵੱਲੋਂ ਸੱਤਾ ਹਾਸਲ ਕਰ ਲੈਣ ਨੇ ਭਗਤ ਸਿੰਘ ਦੇ ਨਿਰਣੇ ਦੀ ਪੁਸ਼ਟੀ ਕਰ ਦਿੱਤੀ।

**ਨੰਬਰ ਦੋ:** ਦੂਸਰਾ ਰੁਝਾਨ ਸੀ ਸੁਭਾਸ਼ ਚੰਦਰ ਬੋਸ ਵਾਲਾ। ਭਗਤ ਸਿੰਘ ਨੇ ਆਪਣੇ ਸਮੇਂ 'ਚ ਇਸ ਰੁਝਾਨ ਬਾਰੇ ਨਿਰਣਾ ਦਿੰਦਿਆਂ ਲਿਖਿਆ ਸੀ ਕਿ "ਬੰਬਈ ਦੇ ਇਕ ... ਜਲਸੇ 'ਚ" "ਸੁਭਾਸ਼ ਹੋਰਾਂ ਨੇ ਲੈਕਚਰ ਦਿੱਤਾ ਕਿ ਹਿੰਦੁਸਤਾਨ ਦਾ ਦੁਨੀਆਂ ਦੇ ਨਾਮ ਇੱਕ ਖਾਸ ਪੈਗਾਮ ਹੈ। ਉਹ ਦੁਨੀਆਂ ਨੂੰ ਰੂਹਾਨੀ ਸਬਕ ਦਏਗਾ।" ਉਨ੍ਹਾਂ ਨੇ ਅੱਗੇ ਲਿਖਿਆ ਕਿ ਸੁਭਾਸ਼ ਚੰਦਰ ਬੋਸ ਕਹਿੰਦੇ ਹਨ ਕਿ ਕੌਮਾਂਤਰੀਵਾਦ ਵਾਲੇ (ਭਾਵ ਸਮੁੱਚੀ ਸੰਸਾਰ ਦੀ ਮਜ਼ਦੂਰ ਜਮਾਤ ਦੇ ਸਾਂਝੇ ਨਿਸ਼ਾਨੇ ਭਾਵ ਪੂੰਜੀਵਾਦ ਪ੍ਰਬੰਧ ਦਾ ਖਾਤਮਾ ਅਤੇ ਮਜ਼ਦੂਰ ਜਮਾਤ ਦੀ ਸਰਦਾਰੀ) ਸਾਡੇ ਕੌਮਵਾਦ ਨੂੰ ਇੱਕ ਤੰਗ-ਖਿਆਲ ਸਮਝਦੇ ਹਨ, ਪਰ ਇਹ ਭੁੱਲ ਹੈ। ਹਿੰਦੁਸਤਾਨੀ ਕੌਮਪ੍ਰਸਤੀ ਦਾ ਖਿਆਲ ਇਹੋ ਜਿਹਾ ਨਹੀਂ। ਉਹ ਨਾ ਤੰਗ ਹੈ, ਨਾ ਖੁਦਗਰਜ਼ੀ ਭਰਿਆ ਹੈ ਤੇ ਨਾ ਜਾਲਿਮਾਨਾ ਹੈ ਕਿਉਂਕਿ ਇਸ ਦੀ ਜੜ੍ਹ ਜਾਂ ਮੂਲ ਤਾਂ ਸਤਿਅਮ-ਸ਼ਿਵਮ-ਸੁੰਦਰਮ ਹੈ। (ਸਤ ਹੀ ਸ਼ਿਵ ਹੈ, ਸ਼ਿਵ ਹੀ ਸੁੰਦਰ ਹੈ।) ਇਹ ਵਿਚਾਰ ਕੀ ਹਨ?, ਇਸ ਬਾਰੇ ਭਗਤ ਸਿੰਘ ਹੋਰਾਂ ਲਿਖਿਆ ਕਿ "ਇਹ ਵੀ ਉਹੋ ਹੀ ਸਾਧੂ ਵੇਸਵਾਨੀ ਵਾਲਾ ਰਹੱਸਵਾਦ ਹੈ। ਨਿਰੀ ਭਾਵੁਕਤਾ ਹੈ।ਉਹ ਹਰ ਗੱਲ ਵਿੱਚ ਆਪਣੇ ਪੁਰਾਣੇ ਜ਼ਮਾਨੇ ਦੀ ਮਹਾਨਤਾ ਦੇਖਦੇ ਹਨ। ਉਹ ਕਹਿੰਦੇ ਹਨ ਕਿ 'ਪੰਚਾਇਤੀ ਰਾਜ ਅਤੇ ਲੋਕਾਂ ਦਾ ਰਾਜ' ਹਿੰਦੁਸਤਾਨ ਵਿੱਚ ਬਹੁਤ ਪੁਰਾਣਾ ਹੈ। ਉਹ ਤੇ ਇੱਥੋਂ ਤੀਕ ਕਹਿੰਦੇ ਹਨ ਕਿ ਕਮਿਊਨਿਜ਼ਮ ਵੀ ਹਿੰਦੁਸਤਾਨ ਵਾਸਤੇ ਨਵੀਂ ਚੀਜ਼ ਨਹੀਂ ਹੈ।"

ਇਸ ਤਰ੍ਹਾਂ ਉਨ੍ਹਾਂ ਨੇ ਸੁਭਾਸ਼ ਹੋਰਾਂ ਨੂੰ ਪੁਰਾਣੇ ਜ਼ਮਾਨੇ 'ਚੋਂ ਸਭ ਕੁੱਝ ਲੱਭਣ ਵਾਲਾ ਕਿਹਾ। ਭਗਤ ਸਿੰਘ ਦੀ ਸ਼ਹੀਦੀ ਤੋਂ ਬਾਅਦ ਸੁਭਾਸ਼ ਚੰਦਰ ਬੋਸ ਦਾ ਜਿਹੜਾ ਰੋਲ ਸਾਹਮਣੇ ਆਇਆ ਉਹ ਜਰਮਨ ਸਾਮਰਾਜ ਨਾਲ ਮਿਲਕੇ ਅੰਗਰੇਜ਼ਾਂ ਵਿਰੁੱਧ ਲੜਾਈ ਨੂੰ ਠੀਕ ਸਮਝਦਾ ਸੀ। ਇਸ ਤਰ੍ਹਾਂ ਨਾਲ ਉਨ੍ਹਾਂ ਦਾ ਰੋਲ ਖਰਾ ਸਾਮਰਾਜ-ਵਿਰੋਧੀ ਨਹੀਂ ਸੀ।

ਇਸ ਦੇ ਉਲਟ ਪੰਡਤ ਨਹਿਰੂ ਬਾਰੇ ਭਗਤ ਸਿੰਘ ਨੇ ਕਿਹਾ ਕਿ ਉਹ ਕਹਿੰਦੇ ਹਨ "ਕਿ ਹਰ ਇਕ ਨੌਜਵਾਨ ਨੂੰ ਬਗਾਵਤ ਕਰਨੀ ਚਾਹੀਦੀ ਹੈ। ਰਾਜਸੀ ਮੈਦਾਨ ਵਿਚ ਹੀ ਨਹੀਂ ਬਲਕਿ ਸਮਾਜਿਕ, ਆਰਥਕ ਅਤੇ ਮਜ਼ਬੀ ਮੈਦਾਨ ਵਿਚ ਵੀ। ਮੈਨੂੰ ਐਸੇ ਆਦਮੀ ਦੀ ਕੋਈ ਲੋੜ ਨਹੀਂ ਜੋ ਕਿ ਆ ਕੇ ਕਹੇ ਕਿ ਫਲਾਨੀ ਗੱਲ ਕੁਰਾਨ ਵਿੱਚ ਲਿਖੀ ਹੋਈ। ਕੋਈ ਗੱਲ ਜੋ ਆਪਣੀ ਸਮਝ ਦੀ ਪਰਖ ਨਾਲ ਠੀਕ ਨਾ ਸਾਬਤ ਹੋਵੇ, ਉਸਨੂੰ ਚਾਹੇ ਵੇਦ ਅਤੇ ਕੁਰਾਨ ਵਿੱਚ ਕਿੱਡਾ ਚੰਗਾ ਹੀ ਕਿਹਾ ਹੋਵੇ, ਨਹੀਂ ਮੰਨਣੀ ਚਾਹੀਦੀ।" ਭਗਤ ਸਿੰਘ ਨੇ ਅੱਗੇ ਲਿਖਿਆ ਕਿ ਨਹਿਰੂ ਕਹਿੰਦੇ ਹਨ ਕਿ "ਜਿਹੜੇ ਹੁਣ ਵੀ ਕੁਰਾਨ ਦੇ ਜ਼ਮਾਨੇ ਦੇ ਯਾਨੀ ਅੱਜ ਤੋਂ 1300 ਸਾਲ ਦੇ ਅਰਬ ਦੇ ਹਾਲਾਤ ਮੁੜ ਕੇ ਪੈਦਾ ਕਰਨਾ ਚਾਹੁੰਦੇ, ਜਾਂ ਜੋ ਪਿੱਛੇ ਵੇਦਾਂ ਦੇ ਜ਼ਮਾਨੇ ਵੱਲ ਪਏ ਤੱਕਦੇ ਹਨ, ਉਨ੍ਹਾਂ ਨੂੰ ਮੇਰਾ ਕਹਿਣਾ ਹੈ ਕਿ ਇਹ ਤਾਂ ਖਿਆਲ ਵਿਚ ਹੀ ਨਹੀਂ ਆ ਸਕਦਾ ਕਿ ਉਹ ਜ਼ਮਾਨਾ ਮੁੜ ਕੇ ਆ ਜਾਵੇਗਾ, ਅਸਲੀ ਦੁਨੀਆਂ ਪਿੱਛੇ ਨਹੀਂ ਮੁੜ ਸਕਦੀ, ਖਿਆਲੀ ਦੁਨੀਆਂ ਨੂੰ ਚਾਹੇ ਕੁਝ ਦਿਨ ਇਥੇ ਹੀ ਫੜੀ ਰੱਖੋ।"

ਇਸ ਤਰ੍ਹਾਂ ਨਾਲ ਭਗਤ ਸਿੰਘ ਨੇ ਸੁਭਾਸ਼ ਅਤੇ ਨਹਿਰੂ ਦੀ ਤੁਲਨਾ ਕਰਦਿਆਂ ਕਿਹਾ ਕਿ "ਇਸ ਵੇਲੇ ਪੰਜਾਬ ਨੂੰ ਦਿਮਾਗ ਦੀ ਗਿਜ਼ਾ ਦੀ ਲੋੜ ਹੈ ਅਤੇ ਉਹ ਪੰਡਤ ਜਵਾਹਰ ਲਾਲ ਨਹਿਰੂ ਕੋਲੋਂ ਹੀ ਮਿਲ ਸਕਦਾ ਹੈ।" ਪਰ ਨਾਲ ਹੀ ਉਨ੍ਹਾਂ ਚੌਕਸ ਕਰਦਿਆਂ ਲਿਖਿਆ ਕਿ "ਇਸਦਾ ਮਤਲਬ ਇਹ ਨਹੀਂ ਕਿ ਉਨ੍ਹਾਂ ਦੇ ਅੰਨ੍ਹੇ ਪੈਰੋਕਾਰ ਬਣ ਜਾਣਾ ਚਾਹੀਦਾ ਹੈ।"

**ਨੰਬਰ ਤਿੰਨ:** ਤੀਸਰਾ ਰੁਝਾਨ ਇਹ ਸੀ ਕਿ ਉਹ ਅੰਗਰੇਜ਼ਾਂ ਖਿਲਾਫ ਜੱਦੋਜਹਿਦ ਨੂੰ ਦੇਸ਼ ਭਗਤੀ ਦੀ ਜੱਦੋਜਹਿਦ ਨਹੀਂ ਗਿਣਦਾ ਸੀ। ਇਹ ਰੁਝਾਨ ਸੀ ਆਰ.ਐਸ.ਐਸ. ਵਾਲੇ ਸੰਘ ਪਰਿਵਾਰ ਦਾ। ਸੰਘ ਪਰਿਵਾਰ ਨੇ ਅੰਗਰੇਜ਼ਾਂ ਖਿਲਾਫ ਚੱਲਣ ਵਾਲੀ ਜੱਦੋਜਹਿਦ ਤੋਂ ਪਾਸਾ ਵੱਟੀ ਰੱਖਿਆ। ਇਹੀ ਕਾਰਨ ਕਰਕੇ ਇਹ ਸੰਘ ਪਰਿਵਾਰ ਅੰਗਰੇਜ਼ਾਂ ਦਾ ਕਦੇ ਵੀ ਨਿਸ਼ਾਨਾ ਨਹੀਂ ਬਣੀ। ਸੰਘ ਪਰਿਵਾਰ ਦੇ ਚਰਿੱਤਰ ਆਦਿ ਬਾਰੇ ਡੂੰਘਾ ਅਧਿਐਨ ਕਰਨ ਵਾਲੇ ਵਿਦਵਾਨ ਪ੍ਰੋ.ਰਾਮ ਪੁਨਿਆਨੀ ਲਿਖਦੇ ਹਨ ਕਿ ਅੰਗਰੇਜ਼ਾਂ ਖਿਲਾਫ ਜੱਦੋਜਹਿਦ ਬਾਰੇ ਸੰਘ ਪਰਿਵਾਰ ਦੇ ਗੁਰੂ ਜੀ, ਗੋਲਵਾਲਕਰ ਦੇ ਇਹ ਵਿਚਾਰ ਸਨ ਕਿ " ਅੰਗਰੇਜ਼ੀ ਸਾਮਰਾਜ ਦੇ ਵਿਰੁੱਧ ਲੜਾਈ ਨੂੰ ਉਹ ਦੇਸ਼ ਭਗਤੀ ਹੀ ਨਹੀਂ ਮੰਨਦਾ ਸੀ। ਉਸਦਾ ਕਹਿਣਾ ਸੀ ਕਿ ਇਹ ਲੜਾਈ ਸਾਨੂੰ ਹਿੰਦੂ ਕੌਮਵਾਦ ਦੇ ਅਸਲੀ ਤੱਤ ਤੋਂ ਵਾਂਝੇ ਕਰਦੀ ਹੈ ਤੇ ਆਜ਼ਾਦੀ ਦੀ ਜੱਦੋਜਹਿਦ ਨੂੰ ਸਾਮਰਾਜ-ਵਿਰੋਧੀ ਜੱਦੋਜਹਿਦ ਬਣਾਉਂਦੀ ਹੈ।" ਇਹ ਚੇਤੇ ਰੱਖਣਾ ਚਾਹੀਦਾ ਹੈ ਕਿ ਸਾਮਰਾਜ-ਵਿਰੋਧੀ ਲਹਿਰ ਹੀ ਉਦੋਂ ਕੌਮੀ ਆਜ਼ਾਦੀ ਜਾਂ ਦੇਸ਼-ਭਗਤੀ ਦੀ ਲਹਿਰ ਸੀ। ਜਦੋਂ ਅੰਗਰੇਜ਼ਾਂ ਵਿਰੁਧ ਸਾਡੇ ਦੇਸ਼ ਦੀ ਜੱਦੋਜਹਿਦ ਚੱਲ ਰਹੀ ਸੀ ਵੀਰ ਸਾਵਰਕਾਰ, ਜਿਸਦਾ ਬੁੱਤ ਪਾਰਲੀਮੈਂਟ 'ਚ ਲੱਗਿਆ ਹੋਇਆ ਹੈ, ਕਹਿੰਦਾ ਸੀ ਕਿ "ਸੁਪਰਮੇਸੀ (ਵੱਡੀ ਕੌਮ ਹੋਣ ਦਾ ਸੰਕਲਪ-ਇੱਥੇ ਭਾਵ ਹਿੰਦੂ ਕੌਮੀ ਦੇ ਵਧੀਆ ਹੋਣ ਤੋਂ ਹੈ ) ਦੀ ਜੱਦੋਜਹਿਦ ਅੰਗਰੇਜ਼ਾਂ ਦੇ ਚਲੇ ਜਾਣ ਤੋਂ ਬਾਅਦ ਸ਼ੁਰੂ ਹੋਵੇਗੀ। ਈਸਾਈ ਅਤੇ ਮੁਸਲਮਾਨ ਅਸਲ ਦੁਸ਼ਮਣ ਹਨ ਜਿੰਨ੍ਹਾਂ ਨੂੰ ਸਿਰਫ ਹਿੰਦੂਤਵਾ ਦੁਆਰਾ ਹੀ ਹਰਾਇਆ ਜਾ ਸਕਦਾ ਹੈ।"

ਮੁਕਦੀ ਗੱਲ ਸੰਘ ਪਰਿਵਾਰ ਨੇ ਅੰਗਰੇਜ਼ ਵਿਰੋਧੀ ਜੱਦੋਜਹਿਦ 'ਚ ਕੋਈ ਹਿੱਸਾ ਨਹੀਂ ਲਿਆ ਤੇ ਨਾ ਹੀ ਲੈ ਸਕਦੀ ਸੀ ਕਿਉਂਕਿ ਇਹ ਤਾਂ ਇਸਨੂੰ ਦੇਸ਼-ਭਗਤੀ ਦੀ ਲਹਿਰ ਹੀ ਨਹੀਂ ਗਿਣਦੀ ਸੀ। ਇਹ ਸੰਘ ਪਰਿਵਾਰ ਤਾਂ ਮੁਸਲਮਾਨਾਂ ਅਤੇ ਈਸਾਈਆਂ ਨੂੰ ਹੀ ਮੁੱਖ ਦੁਸ਼ਮਣ ਮੰਨਦੀ ਹੋਈ ਇਨ੍ਹਾਂ ਵਿਰੁੱਧ ਲੜਾਈ ਨੂੰ ਹਿੰਦੂ ਕੌਮ ਦੀ ਲੜਾਈ ਗਿਣਦੀ ਸੀ ਭਾਵ ਕਿ ਇਹ ਰੁਝਾਨ ਦੇਸ਼-ਭਗਤ ਨਾ ਹੋ ਕੇ ਆਪਣੇ ਫਿਰਕੂ ਏਜੰਡੇ 'ਤੇ ਚੱਲਦਾ ਰਿਹਾ। ਸੋ ਸੰਘ ਪਰਿਵਾਰ ਵਾਲਾ ਇਹ ਤੀਸਰਾ ਰੁਝਾਨ ਅੰਗਰੇਜ਼ ਵਿਰੋਧੀ ਨਾ ਹੋ ਕੇ ਫਿਰਕੂ ਅਜੰਡਾ ਲਾਗੂ ਕਰਨ ਦੀ ਗੱਲ ਹੀ ਕਰਦਾ ਸੀ। ਅੱਜ ਵੀ ਮੋਦੀ ਦੀ ਅਗਵਾਈ ਹੇਠਲੀ ਹਿੰਦੂਤਵੀ ਹਕੂਮਤ ਦਾ ਫਿਰਕੂ ਫਾਸ਼ੀਵਾਦ ਉੱਘੜਕੇ ਸਾਹਮਣੇ ਆ ਰਿਹਾ ਹੈ। ਮਹਾਤਮਾਂ ਗਾਂਧੀ ਨੂੰ ਮੋਦੀ ਜਿੱਥੇ ਸ਼ਰਧਾਂਜਲੀ ਦਿੰਦਾ ਦਿਖਾਈ ਦਿੰਦਾ ਹੈ ਉੱਥੇ ਹਿੰਦੂ ਮਹਾਂ ਸਭਾ ਨੱਥੂ ਰਾਮ ਗੌਡਸੇ ਦਾ ਬਲੀਦਾਨ ਦਿਵਸ ਮਨਾਉਂਦੀ ਦਿਖਾਈ ਦਿੰਦੀ ਹੈ। ਇਸੇ ਲਈ ਇਨ੍ਹਾਂ ਫਿਰਕੂਆਂ ਕੋਲ ਆਪਣੇ ਮਾਣ ਲਈ ਇਤਿਹਾਸ 'ਚੋਂ ਪੇਸ਼ ਕਰਨ ਲਈ ਕੁੱਝ ਵੀ ਹਾਂ-ਪੱਖੀ ਨਹੀਂ ਹੈ।

**ਚੌਥਾ:** ਇਹ ਰੁਝਾਨ ਸੀ ਭਗਤ ਸਿੰਘ ਤੇ ਉਸਦੇ ਸਾਥੀਆਂ ਵੱਲੋਂ ਚਲਾਈ ਗਈ ਆਜ਼ਾਦੀ ਦੀ ਜੱਦੋਜਹਿਦ। ਇਹ ਖਰਾ ਰੁਝਾਨ ਹੀ ਖਰੀ ਜੱਦੋਜਹਿਦ ਕਰਦਿਆਂ ਖਰੀ ਆਜ਼ਾਦੀ ਹਾਸਲ ਕਰਨ ਦਾ ਇੱਛਕ ਸੀ। ਅੰਗਰੇਜ਼ਾਂ ਤੋਂ ਕਿਵੇਂ ਖਰੀ ਆਜ਼ਾਦੀ ਹਾਸਲ ਕਰਨਾ ਚਾਹੁੰਦੇ ਸਨ, ਇਸ ਬਾਰੇ ਭਗਤ ਸਿੰਘ ਨੇ ਲਿਖਿਆ ਕਿ ਸਾਡੇ ਦੇਸ਼ ਵਾਸੀਆਂ ਨੂੰ ਇਸ ਨਾਲ ਕੋਈ ਫਰਕ ਨਹੀਂ ਪਵੇਗਾ ਕਿ ਲੁਟੇਰੇ ਅੰਗਰੇਜ਼ ਹੋਣ ਜਾਂ ਫਿਰ ਦੇਸੀ। ਉਨ੍ਹਾਂ ਦਾ ਕਹਿਣ ਤੋਂ ਭਾਵ ਸੀ ਕਿ ਜਦੋਂ ਕਿਰਤੀ ਜਨਤਾ ਦੀ ਲੁੱਟ ਹੋਣੀ ਹੈ ਤਾਂ ਉਨ੍ਹਾਂ ਦੀਆਂ ਹਾਲਤਾਂ ਕਦੇ ਵੀ ਨਹੀਂ ਸੁਧਰ ਸਕਦੀਆਂ। ਇਸੇ ਲਈ ਉਨ੍ਹਾਂ ਦਾ ਸੁਪਨਾ ਇੱਥੇ ਲੁੱਟ ਵਾਲਾ ਪ੍ਰਬੰਧ ਖਤਮ ਕਰਕੇ ਬਰਾਬਰੀ ਵਾਲਾ ਸਮਾਜ ਸਿਰਜਣਾ ਸੀ। ਇਸ ਸਬੰਧੀ ਭਗਤ ਸਿੰਘ ਨੇ ਲਿਖਿਆ ਕਿ "ਸਾਡਾ ਵਿਸ਼ਵਾਸ ਹੈ ਕਿ ਆਜ਼ਾਦੀ ਸਭ ਮਨੁੱਖਾਂ ਦਾ ਅਮਿੱਟ ਹੱਕ ਹੈ। ਹਰ ਮਨੁੱਖ ਨੂੰ ਆਪਣੀ ਮਿਹਨਤ ਦਾ ਫਲ ਮਾਨਣ ਦਾ ਹਰ ਹੱਕ ਹੈ ਤੇ ਹਰ ਕੌਮ ਆਪਣੇ ਬੁਨਿਆਦੀ ਕੁਦਰਤੀ ਸਾਧਨਾਂ ਦੀ ਪੂਰੀ ਮਾਲਕ ਹੈ। ਜੇ ਕੋਈ ਸਰਕਾਰ, ਜਨਤਾ ਨੂੰ, ਉਨ੍ਹਾਂ ਦੇ ਬੁਨਿਆਦੀ ਹੱਕਾਂ ਤੋਂ ਵਾਂਝਿਆ ਕਰਦੀ ਹੈ ਤਾਂ ਲੋਕਾਂ ਦਾ ਕੇਵਲ ਹੱਕ ਹੀ ਨਹੀਂ, ਸਗੋਂ ਜ਼ਰੂਰੀ ਫਰਜ਼ ਹੈ ਕਿ ਅਜਿਹੀ ਸਰਕਾਰ ਨੂੰ ਪਾਸੇ ਕਰ ਦੇਣ। ਕਿਉਂਕਿ ਬਰਤਾਨਵੀ ਸਰਕਾਰ ਇਨ੍ਹਾਂ ਅਸੂਲਾਂ, ਜਿੰਨਾਂ ਵਾਸਤੇ ਅਸੀਂ ਲੜ ਰਹੇ ਹਾਂ, ਦੇ ਬਿਲਕੁਲ ਉਲਟ ਹੈ, ਇਸ ਲਈ ਸਾਡਾ ਦ੍ਰਿੜ ਵਿਸ਼ਵਾਸ ਹੈ ਕਿ ਹਰ ਕੋਸ਼ਿਸ਼ ਤੇ ਹਰ ਅਪਣਾਇਆ ਤਰੀਕਾ, ਜਿਸ ਰਾਹੀਂ ਇਨਕਲਾਬ ਲਿਆਂਦਾ ਜਾ ਸਕੇ ਤੇ ਇਸ ਸਰਕਾਰ ਦਾ ਮਲੀਆਮੇਟ ਕੀਤਾ ਜਾ ਸਕੇ, ਉਹ ਨੈਤਿਕ ਤੌਰ 'ਤੇ ਜਾਇਜ਼ ਹੈ। ਅਸੀਂ ਵਰਤਮਾਨ ਢਾਂਚੇ ਦੇ ਸਮਾਜਿਕ, ਆਰਥਿਕ ਤੇ ਰਾਜਨੀਤਿਕ ਪੱਖਾਂ ਵਿੱਚ ਇਨਕਲਾਬੀ ਤਬਦੀਲੀਆਂ ਲਿਆਉਣ ਦੇ ਹੱਕ 'ਚ ਹਾਂ। ਚਾਹੁੰਦੇ ਹਾਂ ਕਿ ਵਰਤਮਾਨ ਸਮਾਜ ਨੂੰ ਪੂਰੀ ਤਰ੍ਹਾਂ ਇੱਕ ਨਵੇਂ ਨਰੋਏ ਸਮਾਜ ਵਿੱਚ ਬਦਲਿਆ ਜਾਵੇ। **ਇਸ ਤਰ੍ਹਾਂ ਮਨੁੱਖ ਹੱਥੋਂ ਮਨੁੱਖ ਦੀ ਲੁੱਟ ਅਸੰਭਵ ਬਣਾਕੇ ਸਾਰੇ**

**ਲੋਕਾਂ ਲਈ ਸਭ ਖੇਤਰਾਂ ਵਿੱਚ ਪੂਰੀ ਆਜ਼ਾਦੀ ਯਕੀਨੀ ਬਣਾਈ ਜਾਵੇ।** ਅਸੀਂ ਮਹਿਸੂਸ ਕਰਦੇ ਹਾਂ ਕਿ ਜਿੰਨਾ ਚਿਰ ਸਮਾਜਿਕ ਢਾਂਚਾ ਬਦਲਿਆ ਨਹੀਂ ਜਾਂਦਾ ਤੇ ਉਸਦੀ ਥਾਂ ਸਮਾਜਵਾਦੀ ਸਮਾਜ ਸਥਾਪਤ ਨਹੀਂ ਹੁੰਦਾ, ਸਾਰੀ ਦੁਨੀਆਂ ਇਕ ਤਬਾਹਕੁੰਨ ਪਰਲੋ ਦੇ ਖਤਰੇ ਹੇਠ ਰਹੇਗੀ।"

ਇੱਥੋਂ ਤੱਕ ਦੀ ਵਿਚਾਰ-ਚਰਚਾ ਦਾ ਸਿੱਟਾ ਇਹ ਹੈ ਕਿ ਭਗਤ ਸਿੰਘ ਅਤੇ ਉਸਦੇ ਸਾਥੀਆਂ ਵਾਲਾ ਰੁਝਾਨ ਅੰਗਰੇਜ਼ਾਂ ਤੋਂ ਹੀ ਨਹੀਂ ਬਲਕਿ ਸਭ ਤਰ੍ਹਾਂ ਦੇ ਲੁਟੇਰਿਆਂ ਦੀ ਲੁੱਟ ਖਤਮ ਕਰਕੇ ਖਰੀ ਆਜ਼ਾਦੀ ਹਾਸਲ ਕਰਨ ਲਈ ਜੂਝਣ ਵਾਲਾ ਰੁਝਾਨ ਸੀ। ਤੇ ਨਾਲ ਹੀ ਇਹ ਵੀ ਕਿ ਉਹ ਆਪਣੇ ਉਦੇਸ਼ਾਂ ਬਾਰੇ ਸਪੱਸ਼ਟ ਸਨ ਅਤੇ ਉਹ ਹਾਲਤ 'ਤੇ ਪੂਰੀ ਪਕੜ ਰੱਖਦੇ ਸਨ ਜਿਸ ਕਰਕੇ ਉਹ ਆਪਣੀ ਜੱਦੋਜਹਿਦ ਦੇ ਢੰਗ-ਤਰੀਕੇ ਵੀ ਬਦਲਦੇ ਰਹਿੰਦੇ ਸਨ।

ਇਸ ਲਈ ਉਨ੍ਹਾਂ ਤੋਂ ਸਿੱਖਿਆ ਲੈਂਦਿਆਂ ਅੱਜ ਵੀ ਸਾਨੂੰ ਭਗਤ ਸਿੰਘ ਦੇ ਰਵਾਇਤੀ ਤੌਰ 'ਤੇ ਸ਼ਹੀਦੀ ਦਿਵਸ ਮਨਾਉਣ ਤੋਂ ਪਾਸੇ ਹਟਦਿਆਂ ਅੱਜ ਦੀਆਂ ਹਾਲਤਾਂ ਨੂੰ ਸਮਝਣਾ ਪਵੇਗਾ। ਮਿਸਾਲ ਦੇ ਤੌਰ 'ਤੇ ਭਗਤ ਸਿੰਘ ਨੇ "ਡਾਊਨ ਡਾਊਨ ਦੀ ਯੂਨੀਅਨ ਜੈਕ(ਅੰਗਰੇਜ਼ਾਂ ਦਾ ਝੰਡਾ)" ਦਾ ਨਾਹਰਾ ਲਾਇਆ ਸੀ। ਕੀ ਅਸੀਂ ਅੱਜ ਇਹ ਨਾਹਰਾ ਲਗਾਕੇ ਸਮੁੱਚੇ ਸਾਮਰਾਜਵਾਦ ਵਿਰੁੱਧ ਅਸਲੀ ਜੱਦੋਜਹਿਦ ਕਰਦਿਆਂ ਇਸ ਦੁਨੀਆਂ 'ਤੇ ਲੁੱਟ-ਮੁਕਤ ਸਮਾਜ ਸਿਰਜ ਸਕਾਂਗੇ? ਨਹੀਂ। ਕਿਉਂਕਿ ਇਹ ਨਾਹਰਾ ਸਿਰਫ ਅੰਗਰੇਜ਼ੀ ਸਾਮਰਾਜਵਾਦ-ਮੁਰਦਾਬਾਦ ਹੀ ਬਣਦਾ ਹੈ। ਇਸ ਲਈ ਸਾਨੂੰ ਅੱਜ ਦੀਆਂ ਬਦਲੀਆਂ ਹਾਲਤਾਂ ਨੂੰ ਸਮਝਣਾ ਪਵੇਗਾ। ਆਓ ਫਿਰ ਹਾਲਤਾਂ 'ਤੇ ਮੋਟੀ ਝਾਤ ਮਾਰੀਏ।

1947 ਤੋਂ ਸਾਡਾ ਦੇਸ਼ ਬਰਤਾਨੀਆ ਸਾਮਰਾਜ ਦੇ ਸਿੱਧੇ ਕਬਜ਼ਾ 'ਚ ਨਹੀਂ ਰਿਹਾ ਭਾਵ ਅੰਗਰੇਜ਼ਾਂ ਦੀ ਸਿੱਧੀ ਬਸਤੀ ਨਹੀਂ ਰਿਹਾ। ਇਹ ਬਹੁਤ ਵੱਡੀ ਤਬਦੀਲੀ ਹੈ। ਇਹ ਵਿਚਾਰ ਕਿ 1947 'ਚ ਕੋਈ ਤਬਦੀਲੀ ਨਹੀਂ ਹੋਈ ਸਿਰਫ ਸੱਤਾ ਹੀ ਬਦਲੀ ਹੈ, ਇਹ ਠੀਕ ਨਹੀਂ ਹੈ। ਸਾਮਰਾਜ ਨੇ ਲੁੱਟ ਅਤੇ ਜ਼ਬਰ ਦਾ ਬਸਤੀਵਾਦੀ ਢੰਗ ਬਦਲਕੇ ਇਸ ਦੀ ਜਗ੍ਹਾਂ ਲੁੱਟ ਅਤੇ ਜ਼ਬਰ ਦਾ ਨਵਾਂ (ਨਵ-ਬਸਤੀਵਾਦੀ) ਢੰਗ ਅਪਣਾ ਲਿਆ ਹੈ ਜੋ ਹੋਰ ਵੀ ਘਿਣਾਉਣਾ ਤੇ ਭਿਆਨਕ ਰੂਪ ਹੈ।

ਇਸ ਨਵ-ਬਸਤੀਵਾਦੀ ਲੁੱਟ ਦਾ ਭਿਆਨਕ ਰੂਪ ਸਮਝਣ ਲਈ ਇੱਕ ਅੰਕੜਾ ਲੈਂਦੇ ਹਾਂ। ਜਦੋਂ ਅੰਗਰੇਜ਼ ਰਾਜ ਕਰਦੇ ਸਨ ਤਾਂ ਉਹ ਖੇਤੀ 'ਚੋਂ ਲੁੱਟ ਕਰਨ ਲਈ ਮੁੱਖ ਤੌਰ 'ਤੇ ਮਾਲੀਆ ਹੀ ਵਸੂਲ ਕਰਦੇ ਸਨ। 1947 'ਚ ਜਦੋਂ ਸੱਤਾ ਬਦਲੀ ਤਾਂ ਉਸ ਸਮੇਂ ਭਾਰਤ ਦੀ ਖੇਤੀਬਾੜੀ, ਸਨਅਤ ਅਤੇ ਸੇਵਾਵਾਂ ਆਦਿ ਦੀ ਕੁੱਲ ਆਮਦਨ 'ਚ ਖੇਤੀ ਦੀ ਆਮਦਨ ਦਾ ਹਿੱਸਾ 55 ਪ੍ਰਤੀਸ਼ਤ ਹੁੰਦਾ ਸੀ। ਮਿਸਾਲ ਵਜੋਂ ਸਨਅਤ, ਸੇਵਾਵਾਂ ਅਤੇ ਖੇਤੀ ਦੀ ਕੁੱਲ ਆਮਦਨ ਜੇਕਰ 100 ਰੁਪੈ ਦੀ ਹੁੰਦੀ ਸੀ ਤਾਂ ਉਸ ਵਿੱਚੋਂ 55 ਰੁਪੈ ਖੇਤੀ ਦੀ ਆਮਦਨ ਹੁੰਦੀ ਸੀ। ਪਰ ਅੱਜ ਖੇਤੀ ਦਾ ਹਿੱਸਾ ਸਿਰਫ 14 ਪ੍ਰਤੀਸ਼ਤ ਹੀ ਰਹਿ ਗਿਆ ਹੈ। ਉਦੋਂ ਖੇਤੀ 'ਤੇ ਨਿਰਭਰ ਵਸੋਂ ਲਗਭਗ 70 ਪ੍ਰਤੀਸ਼ਤ ਸੀ ਪਰ ਹੁਣ 50 ਪ੍ਰਤੀਸ਼ਤ ਹੀ ਰਹਿ ਗਈ ਹੈ। ਇਸ ਤੋਂ ਦੇਖਿਆ ਜਾ ਸਕਦਾ ਹੈ ਕਿ ਵਸੋਂ 20 ਪ੍ਰਤੀਸ਼ਤ ਘਟੀ ਹੈ ਪਰ ਕੁੱਲ ਆਮਦਨ 'ਚੋਂ ਖੇਤੀ ਦਾ ਹਿੱਸਾ 40 ਪ੍ਰਤੀਸ਼ਤ ਘਟ ਗਿਆ ਹੈ। ਖੇਤੀ ਦੇ 14 ਪ੍ਰਤੀਸ਼ਤ 'ਚੋਂ ਵੀ ਜੇਕਰ ਵੱਡਿਆਂ ਦੀ ਆਮਦਨ ਕੱਢ ਦੇਈਏ ਤਾਂ 50 ਪ੍ਰਤੀਸ਼ਤ ਛੋਟੇ, ਸੀਮਾਂਤ ਤੇ ਦਰਮਿਆਨੇ ਕਿਸਾਨਾਂ ਦੀ ਆਮਦਨ 2 ਪ੍ਰਤੀਸ਼ਤ ਤੋਂ ਵੀ ਘਟ ਰਹਿ ਜਾਵੇਗੀ। ਪਿਛਲੇ 66 ਸਾਲਾਂ ਦੇ ਸਮਿਆਂ 'ਚ ਇਸ ਵਿਲੱਖਣ ਵਰਤਾਰੇ ਨੇ ਖੇਤੀ ਉਜਾੜ ਦਿੱਤੀ ਹੈ। ਖੇਤੀ ਦੇ ਉਜਾੜੇ ਦਾ ਅੰਦਾਜ਼ਾ ਇਸ ਗੱਲ ਤੋਂ ਹੀ ਲਾਇਆ ਜਾ ਸਕਦਾ ਹੈ ਕਿ ਪਿਛਲੇ 20 ਸਾਲਾਂ 'ਚ 2 ਪ੍ਰਤੀਸ਼ਤ ਆਮਦਨ ਵਾਲੇ ਖੇਤੀ ਧੰਦੇ ਨਾਲ ਜੁੜੇ ਪੇਂਡੂ ਗਰੀਬ ਤਿੰਨ ਲੱਖ ਤੋਂ ਵੀ ਵੱਧ ਖੁਦਕੁਸ਼ੀਆਂ ਕਰਨ ਵੱਲ ਧੱਕ ਦਿੱਤੇ ਗਏ ਹਨ। ਹਰੇਕ 30 ਮਿੰਟ ਬਾਅਦ ਇੱਕ ਕਿਸਾਨ ਖੁਦਕੁਸ਼ੀ ਕਰ ਰਿਹਾ ਹੈ। ਇਹ ਹੀ ਨਹੀਂ ਬਲਕਿ ਪੰਜਾਬ ਵਿੱਚੋਂ ਹੀ ਦੋ ਲੱਖ ਕਿਸਾਨ ਖੇਤੀ ਛੱਡਣ ਲਈ ਮਜ਼ਬੂਰ ਹੋ ਗਏ ਹਨ ਅਤੇ ਭਾਰਤ ਪੱਧਰ 'ਤੇ 2500 ਫਾਰਮਰ ਹਰ ਰੋਜ਼ ਖੇਤੀ ਛੱਡ ਰਹੇ ਹਨ ਅਤੇ 42 ਪ੍ਰਤੀਸ਼ਤ ਖੇਤੀ ਛੱਡਣ ਲਈ ਤਿਆਰ ਹਨ ਜੇਕਰ ਉਨ੍ਹਾਂ ਕੋਲ ਕੋਈ ਬਦਲ ਹੋਰ ਹੋਵੇ।

ਇਸ ਤਰ੍ਹਾਂ ਨਾਲ 66 ਸਾਲਾਂ 'ਚ ਨਵ-ਬਸਤਵਾਦੀ ਲੁੱਟ ਦੇ ਢੰਗ ਦਾ ਇਹ ਕਰੂਰ ਚਿਹਰਾ ਸਾਹਮਣੇ ਆਇਆ ਹੈ। ਸਾਮਰਾਜਵਾਦ ਅਤੇ ਹੋਰ ਸਰਮਾਏਦਾਰ ਲੁਟੇਰਿਆਂ ਦੇ ਨਵ-ਬਸਤੀ ਢੰਗ ਨਾਲ ਲੁੱਟ ਕਰਨ ਨੇ ਹਾਲਤ ਇਸ ਹੱਦ ਤੱਕ ਭੈੜੀ ਬਣਾ ਦਿੱਤੀ ਹੋਈ ਹੈ ਕਿ ਸਾਡੇ ਮੁਲਕ 'ਚ ਹਕੂਮਤ ਭਾਵੇਂ ਕਿਸੇ

ਵੀ ਸਿਆਸੀ ਪਾਰਟੀ ਦੀ ਰਹੀ ਹੈ ਜਾਂ ਰਹਿ ਰਹੀ ਹੈ, ਪਰ ਇਹ ਆਪਣੇ ਤੌਰ 'ਤੇ ਸਾਡੇ ਦੇਸ਼ ਦੇ ਕਿਸੇ ਵੀ ਮਸਲੇ 'ਤੇ ਫੈਸਲਾ ਨਹੀਂ ਲੈ ਸਕਦੀ। ਬੀਤੇ ਸਾਲਾਂ ਤੋਂ ਇਹ ਫੈਸਲੇ ਕਰਨ ਦਾ ਹੱਕ ਸਾਮਰਾਜੀ ਮੁਲਕ ਅਤੇ ਹੋਰ ਸਰਮਾਏਦਾਰਾਂ ਦੀ ਨੁੰਮਾਇੰਦਗੀ ਕਰਦੀਆਂ ਸੰਸਥਾਵਾਂ ਜਿਵੇਂ ਸੰਸਾਰ ਬੈਂਕ, ਕੌਮਾਂਤਰੀ ਮੁਦਰਾ ਕੋਸ਼ ਅਤੇ ਸੰਸਾਰ ਵਪਾਰ ਜਥੇਬੰਦੀ ਆਦਿ ਕੋਲ ਹੈ। ਮਿਸਾਲ ਦੇ ਤੌਰ 'ਤੇ ਕਿਸਾਨਾਂ ਨੂੰ ਜਿਹੜੀਆਂ ਸਬਸਿਡੀਆਂ ਖਤਮ ਕੀਤੀਆਂ ਜਾ ਰਹੀਆਂ ਹਨ, ਇਹ ਸੰਸਾਰ ਵਪਾਰ ਸੰਸਥਾ ਤੈਅ ਕਰ ਰਹੀ ਹੈ। ਉਹਦੇ ਨਿਰਦੇਸ਼ਾਂ ਹੇਠ ਹੀ ਸਾਡੇ ਵਰਗੇ ਮੁਲਕਾਂ ਦੀਆਂ ਹਕੂਮਤਾਂ ਨੀਤੀਆਂ ਲਾਗੂ ਕਰ ਰਹੀਆਂ ਹਨ। ਕਿਉਂਕਿ ਇਹ ਹਕੂਮਤਾਂ ਉਨ੍ਹਾਂ ਕੋਲ ਹੀ ਵਿਕੀਆਂ ਹੋਈਆਂ ਹਨ। ਇਸ ਦੀ ਇੱਕ ਮਿਸਾਲ ਲੈਂਦੇ ਹਾਂ।

ਖੇਤੀ ਮਾਹਿਰ ਦਵਿੰਦਰ ਸ਼ਰਮਾ ਦੀ ਸਾਲ 2015 'ਚ ਲਿਖੀ ਇੱਕ ਲਿਖਤ "ਲੋਕਾਂ ਰਾਹੀਂ ਪੈਦਾਵਾਰੀ ਪ੍ਰਬੰਧ ਪਰ ਪੈਦਾਵਾਰ ਲੋਕਾਂ ਲਈ ਨਹੀਂ" ਵਿੱਚ ਉਸਨੇ ਦਰਸਾਇਆ ਹੈ ਕਿ ਭਾਰਤ ਦੇ ਸੰਦਰਭ 'ਚ ਖੇਤੀਬਾੜੀ ਸਬੰਧੀ ਵਿਸ਼ਵ ਬੈਂਕ ਦਾ ਅਜੰਡਾ ਹੈ ਕਿ ਸਾਲ 2015 ਤੱਕ ਭਾਰਤ ਦੇ ਪਿੰਡਾਂ ਤੋਂ ਸ਼ਹਿਰਾਂ ਨੂੰ 40 ਕਰੋੜ ਲੋਕ ਪ੍ਰਵਾਸ ਕਰਨਗੇ। ਇਹ ਅਜੰਡਾ 1996 'ਚ ਤੈਅ ਕੀਤਾ ਗਿਆ ਸੀ। ਭਾਵੇਂ ਇਹ ਅਜੰਡਾ ਪੂਰੀ ਤਰ੍ਹਾਂ ਲਾਗੂ ਨਹੀਂ ਵੀ ਹੋਇਆ ਪਰ ਇਸ ਅਜੰਡੇ ਤਹਿਤ ਭਾਰਤ ਦੀਆਂ ਰੰਗ-ਬਰੰਗੀਆਂ ਹਕੂਮਤਾਂ ਵੱਲੋਂ ਪਿਛਲੇ ਵੀਹ ਸਾਲਾਂ ਤੋਂ ਖੇਤੀਬਾੜੀ ਨੂੰ ਵੱਡੀ ਪੱਧਰ 'ਤੇ ਉਜਾੜਿਆ ਜਾ ਰਿਹਾ ਹੈ। ਜਿਵੇਂ ਪਹਿਲਾਂ ਯੂਪੀਏ. ਸਰਕਾਰ ਦਾ ਪ੍ਰਧਾਨ ਮੰਤਰੀ ਮਨਮੋਹਨ ਸਿੰਘ, ਵਿਤ ਮੰਤਰੀ ਪੀ.ਚਿੰਦਬਰਮ ਅਤੇ ਰੀਜਰਵ ਬੈਂਕ ਦੇ ਗਵਰਨਰ ਨੇ ਵਿਸ਼ਵ ਬੈਂਕ ਦੀ ਬੋਲੀ ਬੋਲਦੇ ਹੋਏ ਭਾਰਤ 'ਚ ਆਰਥਕ ਵਿਕਾਸ ਲਈ ਖੇਤੀ 'ਚੋਂ ਆਬਾਦੀ ਨੂੰ ਕੱਢਣ ਦੀ ਲੋੜ 'ਤੇ ਜ਼ੋਰ ਦਿੱਤਾ ਸੀ। ਮਨਮੋਹਨ ਸਿੰਘ ਨੇ ਆਪਣੇ ਸਮੇਂ 'ਚ ਕਿਹਾ ਸੀ ਕਿ ਖੇਤੀ 'ਚ 70 ਫੀਸਦੀ ਕਿਸਾਨਾਂ ਦੀ ਲੋੜ ਨਹੀਂ ਹੈ। ਮੋਦੀ ਇਸ ਅਜੰਡੇ ਨੂੰ ਜ਼ੋਰ ਨਾਲ ਲਾਗੂ ਕਰਨ ਲਈ ਨੌਜਵਾਨਾਂ ਨੂੰ ਖੇਤੀ ਤੋਂ ਪਾਸੇ ਕਰਕੇ ਹੁਨਰਮੰਦ ਬਣਾਉਣ 'ਤੇ ਜ਼ੋਰ ਦੇ ਰਿਹਾ ਹੈ। ਇਸਤੋਂ ਦੇਖਿਆ ਜਾ ਸਕਦਾ ਹੈ ਕਿ ਨੀਤੀਆਂ ਸਾਮਰਾਜੀ ਸੰਸਥਾਵਾਂ ਤੈਅ ਕਰ ਰਹੀਆਂ ਹਨ ਅਤੇ ਸਾਡੀਆਂ ਹਕੂਮਤਾਂ ਉਸਨੂੰ ਲਾਗੂ ਕਰਦਿਆਂ ਲੋਕ-ਵਿਰੋਧੀ ਫੈਸਲੇ ਲੈ ਰਹੀਆਂ ਹਨ। ਸਾਡਾ ਦੇਸ਼ ਸਾਮਰਾਜ ਹੇਠ ਸਿੱਧਾ ਕਬਜ਼ੇ ਹੇਠ ਨਾ ਹੋਣ ਕਰਕੇ ਇਨ੍ਹਾਂ ਨੀਤੀਆਂ ਬਾਰੇ ਲੋਕਾਂ ਨੂੰ ਕੋਈ ਪਤਾ ਨਹੀਂ ਚੱਲਦਾ। ਜੇਕਰ ਸਿੱਧਾ ਬਸਤੀਵਾਦੀ ਢੰਗ ਹੁੰਦਾ ਤਾਂ ਲੋਕਾਂ ਨੂੰ ਫੱਟ ਪਤਾ ਲੱਗ ਜਾਣਾ ਸੀ ਕਿ ਅੰਗਰੇਜ਼ ਇਹ ਨੀਤੀਆਂ ਸਾਡੇ ਲੋਕਾਂ 'ਤੇ ਲਾਗੂ ਕਰ ਰਹੇ ਹਨ।(ਇਸਦਾ ਭਾਵ ਇਹ ਵੀ ਨਹੀਂ ਲਿਆ ਜਾਣਾ ਚਾਹੀਦਾ ਕਿ ਅਸੀਂ ਬਸਤੀਵਾਦੀ ਦੌਰ ਦੀ ਲੁੱਟ ਨੂੰ ਜ਼ਾਇਜ਼ ਮੰਨਦੇ ਹਾਂ।)

**ਸੋ ਸਿੱਟਾ ਇਹ ਕਿ ਭਗਤ ਸਿੰਘ ਵੇਲੇ ਦੀ ਬਸਤੀਵਾਦੀ ਲੜਾਈ ਨਾਲੋਂ ਹਾਲਤਾਂ ਦੀ ਹੋਈ ਅਤੇ ਹੋ ਰਹੀ ਤਬਦੀਲੀ ਨੂੰ ਸਮਝਦਿਆਂ ਅਤੇ ਇਸਦਾ ਨਿਰਣਾ ਕਰਦਿਆਂ ਅਤੇ ਇਸਦੀ ਅਸਿੱਧੀ ਗੁੰਝਲਦਾਰਤਾ ਦੀ ਘੁੰਡੀ ਨੂੰ ਖੋਲਦਿਆਂ ਲੋਕ-ਪੱਖੀ ਲਹਿਰ ਉਸਾਰਨ ਵੱਲ ਅੱਗੇ ਵਧਣਾ ਚਾਹੀਦਾ ਹੈ। ਇਹ ਹੀ 23 ਮਾਰਚ ਦੇ ਸ਼ਹੀਦਾਂ ਨੂੰ ਸਹੀ ਸਲਾਮੀ ਹੋਵੇਗੀ।**

**ਹਵਾਲਾ ਪੁਸਤਕਾਂ : ਸ਼ਹੀਦ ਭਗਤ ਸਿੰਘ ਅਤੇ ਉਹਨਾਂ ਦੇ ਸਾਥੀਆਂ ਦੀਆਂ ਲਿਖਤਾਂ ਅਤੇ ਫਾਸ਼ਿਜ਼ਮ ਆਫ ਸੰਘ ਪਰਿਵਾਰ**

98769-53561

## ਸਿਰਜਣਾਤਮਕ ਪ੍ਰਾਪਤੀ ਲਈ ਧੰਨਵਾਦ

ਤਰਕਸ਼ੀਲ ਸੁਸਾਇਟੀ ਪੰਜਾਬ ਵੱਲੋਂ ਪ੍ਰਕਾਸ਼ਿਤ ਇਸ ਵਰ੍ਹੇ (2016) ਦੇ ਕੈਲੰਡਰ ਤੇ ਲਗਾਈ ਗਈ ਕਾਵਿ-ਟੁਕੜੀ ਸਾਥੀ ਹਰਜਿੰਦਰ ਕੰਗ ਫਰੈਂਜਨੋ ਦੀ ਸਿਰਜਣਾ ਹੈ ਅਤੇ ਤਸਵੀਰ ਫਰੀਦਕੋਟ ਤੋਂ ਵਾਤਾਵਰਣ ਪ੍ਰੇਮੀ ਅਤੇ ਅਧਿਆਪਕ ਵਰਿੰਦਰ ਕੁਮਾਰ ਦੀ ਖਿੱਚੀ ਹੋਈ ਹੈ। ਤਰਕਸ਼ੀਲ ਮੈਗਜੀਨ (ਜਨਵਰੀ-ਫਰਵਰੀ 2016) ਵਿੱਚ ਅੰਦਰਲੇ ਟਾਈਟਲ ਪੰਨੇ ਤੇ ਲਗਾਈ ਕਵਿਤਾ 'ਰੁੱਖ ਤੇ ਮਨੁੱਖ' ਤਰਲੋਚਨ ਮੁਠਿੰਡਾ ਦੀ ਰਚਨਾ ਹੈ। ਅਦਾਰਾ 'ਤਰਕਸ਼ੀਲ' ਜਿੱਥੇ ਇਹਨਾਂ ਤਿੰਨਾਂ ਸਾਥੀਆਂ ਦਾ ਇਸ ਸਿਰਜਣਾਤਮਕ ਪ੍ਰਾਪਤੀ ਲਈ ਧੰਨਵਾਦ ਕਰਦਾ ਹੈ, ਉੱਥੇ ਇਹ ਜਾਣਕਾਰੀ ਪ੍ਰਦਾਨ ਕਰਨ ਵਾਲੇ ਸਾਥੀਆਂ (ਕ੍ਰਮਵਾਰ) ਨਾਟਕਕਾਰ ਤਰਲੋਚਨ ਸਮਰਾਲਾ, ਲੇਖਕ ਰਾਜਪਾਲ ਸਿੰਘ ਅਤੇ ਕਹਾਣੀਕਾਰ ਅਜਮੇਰ ਸਿੱਧੂ ਦਾ ਵੀ ਧੰਨਵਾਦ ਕਰਦਾ ਹੈ।

## ਮੈਗਜ਼ੀਨ ਸਹਾਇਤਾ

ਅਮਰੀਕ ਸਿੰਘ ਖੋਖਰ, ਸੰਗਰੂਰ (ਬੇਟੇ ਦੀ ਮੰਗਣੀ ਦੀ ਖੁਸ਼ੀ ਵਿੱਚ) 1000 ਰੁਪਏ

# ਇਹ ਦੌਰ-ਵਿਗਿਆਨਕ ਸੋਚ ਲਈ ਜਬਰਦਸਤ ਖਤਰੇ ਦਾ ਦੌਰ

ਪੀ.ਐੱਮ. ਭਾਰਗਵ



**(ਪ੍ਰਸਿੱਧ ਵਿਗਿਆਨੀ ਪੀ.ਐੱਮ. ਭਾਰਗਵ ਉਮਰ ਦੇ ਉਸ ਪੜਾਅ ਵਿੱਚ ਹਨ, ਜਦੋਂ ਕੰਬਦੇ ਹੱਥਾਂ ਨਾਲ, ਲੜਖੜਾਂਦੀ ਜੁਬਾਨ ਵਾਲੇ ਲੋਕ ਆਪਣੇ ਬੀਤੇ ਸਮੇਂ ਦੀਆਂ ਪ੍ਰਾਪਤੀਆਂ ਨੂੰ ਗਿਣਦੇ-ਗਿਣਾਉਂਦੇ ਹਨ ਪਰ ਇਹਨਾਂ ਦਾ ਮਾਮਲਾ ਅਲੱਗ ਹੈ। ਉਹ ਖੁਦ ਹੀ ਪੁੱਛਦੇ ਹਨ, ਦੱਸੋ ਮੇਰੀ ਉਮਰ ਕਿੰਨੀ ਹੈ, ਫਿਰ ਮੇਰੀ ਚੁੱਪ ਨੂੰ ਮੇਰੀ ਦੁਬਿਧਾ ਸਮਝ ਕੇ ਖੁਦ ਹੀ ਜਵਾਬ ਦਿੰਦੇ ਹਨ, '86 ਸਾਲ ਦਾ ਨਹੀਂ ਲੱਗਦਾ ਨਾ।' ਜੇ ਇਹ ਪਾਰਕਸੰਸ (ਹੱਥਾਂ ਪੈਰਾਂ ਦੇ ਹਿੱਲਦੇ ਰਹਿਣ ਦੀ ਬੀਮਾਰੀ) ਪ੍ਰੇਸ਼ਾਨ ਨਾ ਕਰਦੀ ਤਾਂ ਸ਼ਾਇਦ ਬਿਲਕੁਲ ਵੀ ਨਾ ਲਗਦਾ। ਪੁਸ਼ਪ ਮਿੱਤਰ ਭਾਰਗਵ ਦੇਸ਼ ਦੇ ਉੱਚ ਕੋਟੀ ਦੇ ਜੀਵ ਵਿਗਿਆਨੀ ਹਨ। ਉਹਨਾਂ ਨੂੰ ਇਸ ਗੱਲ ਦੀ ਫਿਕਰ ਹੈ ਕਿ ਜੇ ਦੇਸ਼ ਵਿੱਚ ਜੀਨ ਸੰਬੰਧਤ (ਜੀ.ਐੱਮ.) (Genetic Modified) ਫਸਲਾਂ ਨੂੰ ਮੰਜ਼ੂਰੀ ਮਿਲ ਗਈ ਤਾਂ ਇਸ ਨਾਲ ਨਾ ਸਿਰਫ ਵਾਤਾਵਰਣ, ਖੇਤੀ ਨੂੰ ਨੁਕਸਾਨ ਹੋਵੇਗਾ ਸਗੋਂ ਆਉਣ ਵਾਲੀਆਂ ਪੀੜ੍ਹੀਆਂ ਨੂੰ ਇਸਦੀ ਬਹੁਤ ਕੀਮਤ ਚੁਕਾਉਣੀ ਪਵੇਗੀ।) ਉਹ ਕੇਂਦਰ ਸਰਕਾਰ ਦੀ ਜੈਨੇਟਿਕ ਇੰਜਨੀਅਰਿੰਗ ਅਪਰੇਜ਼ਲ ਕਮੇਟੀ ਦੇ ਸੁਪਰੀਮ ਕੋਰਟ ਵੱਲੋਂ ਨਿਯੁਕਤ ਮੈਂਬਰ ਹਨ ਅਤੇ ਖਰਾਬ ਸਿਹਤ ਦੇ ਬਾਵਜੂਦ ਵੀ ਇਸਦੀਆਂ ਮੀਟਿੰਗਾਂ ਵਿੱਚ ਸ਼ਾਮਿਲ ਹੋਣ ਨੂੰ ਪਹਿਲ ਦਿੰਦੇ ਹਨ। ਦੇਸ਼-ਵਿਦੇਸ਼ ਦੇ ਅਨੇਕਾਂ ਸਨਮਾਨਾਂ ਨਾਲ ਸਨਮਾਨਿਤ ਹੋ ਚੁੱਕੇ ਹਨ। ਡਾ. ਭਾਰਗਵ ਦੇਸ਼ ਦੀਆਂ ਅਨੇਕਾਂ ਵਿਗਿਆਨਕ ਖੋਜ ਸੰਸਥਾਵਾਂ, ਵਿਸ਼ੇਸ਼ ਤੌਰ ਤੇ ਹੈਦਰਾਬਾਦ ਦੇ ਸੈਂਟਰ ਆਫ ਸੈਲੂਲਰ ਐਂਡ ਮਾਲੀ ਕਿਊਲਰ ਬਾਇਓਲੋਜ਼ੀ (ਸੀ.ਸੀ.ਐੱਮ.ਬੀ) ਜਿਸਦੀ ਸਥਾਪਨਾ ਹੀ ਉਹਨਾਂ ਨੇ ਕੀਤੀ ਸੀ ਅਤੇ ਜਿਸਦੀ ਗਿਣਤੀ ਭਾਰਤ ਦੇ ਪ੍ਰਸਿੱਧ ਖੋਜ ਕੇਂਦਰਾਂ ਵਿੱਚ ਹੁੰਦੀ ਹੈ, ਨਾਲ ਜੁੜੇ ਰਹੇ ਹਨ।**

**? ਬਹੁਤ ਜਿਆਦਾ ਵਿਰੋਧ ਦੇ ਬਾਵਜੂਦ, ਜੀ.ਐਮ. ਫਸਲਾਂ ਨੂੰ ਹੱਲਾਸ਼ੇਰੀ ਦਿੱਤੀ ਜਾ ਰਹੀ ਹੈ। ਪ੍ਰਧਾਨ ਮੰਤਰੀ ਨਰਿੰਦਰ ਮੋਦੀ ਇਸ ਦੇ ਸਮਰਥਕ ਹਨ। ਇਸਦਾ ਕੀ ਕਾਰਣ ਹੈ?**

– ਸਭ ਤੋਂ ਵੱਡਾ ਅਤੇ ਇਕਮਾਤਰ ਕਾਰਣ ਹੈ, ਕਾਰਪੋਰੇਟ। ਕਾਰਪੋਰੇਟ ਦਾ ਵਪਾਰ ਇਸ ਨਾਲ ਜੁੜਿਆ ਹੋਇਆ ਹੈ। ਸਿੱਧਾ ਜਿਹਾ ਫਾਰਮੂਲਾ ਹੈ, ਕਿਸੇ ਵੀ ਦੇਸ਼ ਤੇ ਕੰਟਰੋਲ ਕਰਨ ਦਾ ਸਭ ਤੋਂ ਵਧੀਆ ਤਰੀਕਾ ਹੈ – ਉਸਦੇ ਖਾਧ ਪਦਾਰਥਾਂ ਨੂੰ ਕਾਬੂ ਕਰਨਾ। ਅੱਜ ਵੀ 64 ਪ੍ਰਤੀਸ਼ਤ ਭਾਰਤੀ ਆਬਾਦੀ ਖੇਤੀ ਤੇ ਨਿਰਭਰ ਹੈ। ਇੱਥੇ ਉਨ੍ਹਾਂ ਨੇ ਜੇ ਬੀਜ ਦੇ ਉਤਪਾਦਨ ਅਤੇ ਐਗਰੋਕੈਮੀਕਲ ਤੇ ਕਾਬੂ ਕਰ ਲਿਆ ਤਾਂ ਉਹਨਾਂ ਦਾ ਬੋਲਬਾਲਾ ਹੋ ਗਿਆ। ਮੋਨਸੈਂਟੋ, ਸੀਨਜੈਂਟਾਂ ਵਰਗੀਆਂ ਅਮਰੀਕਨ ਕੰਪਨੀਆਂ ਲੰਬੇ ਸਮੇਂ ਤੋਂ ਇਸਤੇ ਕਬਜ਼ੇ ਲਈ ਸਰਗਰਮ ਹਨ। ਇੱਕ ਅੰਦਾਜੇ ਅਨੁਸਾਰ, ਭਾਰਤ ਦੇ ਬੀਜ ਉਤਪਾਦਨ ਦਾ 30 ਪ੍ਰਤੀਸ਼ਤ ਕਾਰੋਬਾਰ ਵਿਦੇਸ਼ੀ ਬਹੁ ਰਾਸ਼ਟਰੀ ਕੰਪਨੀਆਂ ਕੋਲ ਸਿੱਧੇ ਅਸਿੱਧੇ ਰੂਪ ਵਿੱਚ ਹੈ। ਹੁਣ ਇਹ ਸੋਚੋ ਕਿ ਇੰਨ੍ਹਾਂ ਲੁਭਾਵਨਾ ਅਤੇ ਮੁਨਾਫੇ ਵਾਲਾ ਕਾਰੋਬਾਰ ਹਾਸਿਲ ਕਰਨ ਲਈ ਉਹ ਕੀ ਨਹੀਂ ਕਰਨਗੀਆਂ, ਪ੍ਰਧਾਨ ਮੰਤਰੀ ਨਰਿੰਦਰ ਮੋਦੀ ਖੁਦ ਜੀ.ਐਮ. ਦੇ ਸਮਰਥਕ ਮੰਨੇ ਜਾਂਦੇ ਹਨ। ਅਤੇ ਇਹ ਗੱਲ, ਸਾਡੇ ਤੋਂ ਵੱਧ ਇੰਨ੍ਹਾਂ ਕੰਪਨੀਆਂ ਨੂੰ ਪਤਾ ਹੈ ਕਿ ਮੋਦੀ ਉਹਨਾਂ ਲਈ ਕੋਈ ਰਾਹ ਕੱਢਣਗੇ।

**? ਕੀ ਪਿਛਲੇ ਇਕ ਸਾਲ ਵਿੱਚ ਕੋਈ ਰਾਹ ਨਿਕਲਿਆ?**

– ਹਾਂ, ਸਪੱਸ਼ਟ ਸੰਕੇਤ ਦਿੱਤੇ ਗਏ ਹਨ ਕਿ ਕੇਂਦਰ ਸਰਕਾਰ ਜੀ.ਐੱਮ. ਫੂਡ ਅਤੇ ਜੀ.ਐੱਮ. ਫਸਲਾਂ ਲਈ ਰਾਹ ਕੱਢੇਗੀ। ਪਿਛਲੀ ਕੇਂਦਰ ਸਰਦਾਰ (ਯੂ.ਪੀ.ਏ.) ਨੂੰ ਸਾਡੇ ਵਰਗੇ ਤਮਾਮ ਲੋਕਾਂ ਦੇ ਦਬਾਅ ਕਾਰਨ ਜੀ.ਐੱਮ. ਫਸਲਾਂ ਦੇ ਫੀਲਡ ਟਰਾਇਲ (ਖੇਤਾਂ ਵਿੱਚ ਪਰਖ) ਤੇ ਰੋਕ ਲਾਉਣੀ ਪਈ ਸੀ। ਹੁਣ ਪ੍ਰਧਾਨ ਮੰਤਰੀ ਨਰਿੰਦਰ ਮੋਦੀ ਦੀ ਸਰਕਾਰ ਨੇ ਬਹੁਤ ਚੁੱਪਚਾਪ ਇਸ ਫੀਲਡ ਟਰਾਇਲ ਨੂੰ ਮਨਜ਼ੂਰੀ ਦੇਣੀ ਸ਼ੁਰੂ ਕਰ ਦਿੱਤੀ ਹੈ। ਲਗਭਗ 21 ਜੀ.ਐੱਮ. ਫਸਲਾਂ ਦਾ ਫੀਲਡ ਟਰਾਇਲ ਚਲ ਰਿਹਾ ਹੈ। ਵਾਤਾਵਰਣ ਮੰਤਰੀ ਪ੍ਰਕਾਸ਼ ਜਾਵਡੇਕਰ ਨੇ ਜਿਸ ਅੰਦਾਜ਼ ਵਿੱਚ ਇਹ ਕਿਹਾ ਹੈ ਕਿ ਇਸ ਟਰਾਇਲ ਨਾਲ ਕਿਸੇ ਨੁਕਸਾਨ ਦਾ ਖਤਰਾ ਨਹੀਂ, ਉਸਤੋਂ ਸਪੱਸ਼ਟ ਹੈ ਕਿ ਸਰਕਾਰ ਇਸ ਨੂੰ ਅੱਗੇ ਵਧਾਵੇਗੀ।

**? ਜੀ.ਐੱਮ. ਫਸਲਾਂ ਦੇ ਪੱਖ ਵਿੱਚ ਇਹ ਦਲੀਲ ਦਿੱਤੀ ਜਾਂਦੀ ਹੈ ਕਿ ਇਹਨਾਂ ਨਾਲ ਉਪਜ ਵਧੇਗੀ। ਅੰਨ ਦੀ ਕਮੀ ਦੂਰ ਹੋਵੇਗੀ ਅਤੇ ਇਹੀ ਇਕ ਮਾਤਰ ਰਸਤਾ ਹੈ, ਸਾਰਿਆਂ ਨੂੰ ਭੋਜਨ ਮੁਹੱਈਆ ਕਰਵਾਉਣ ਦਾ...?**

– ਇਹ ਸਰਾਸਰ ਗਲਤ ਹੈ। ਗੈਰ ਵਿਗਿਆਨਕ ਅਤੇ ਬੇਹੱਦ ਬੇਤੁਕਾ ਹੈ। ਉਦਾਹਰਣ ਦੇ ਤੌਰ ਤੇ, ਭਾਰਤ ਨੂੰ ਹੀ ਲਵੋ, ਭਾਰਤ ਵਿੱਚ ਹਰ ਸਾਲ ਲਗਭਗ 27 ਕਰੋੜ ਟਨ ਅਨਾਜ

ਪੈਦਾ ਹੁੰਦਾ ਹੈ। ਜੇਕਰ ਇਸਨੂੰ ਭਾਰਤ ਦੀ ਅਬਾਦੀ ਵਿੱਚ ਵੰਡਿਆ ਜਾਵੇ ਤਾਂ ਜਿੰਨ੍ਹਾਂ ਪ੍ਰਤੀ ਵਿਅਕਤੀ ਇੰਡੀਅਨ ਕੌਂਸਲ ਫਾਰ ਮੈਡੀਕਲ ਰਿਸਰਚ ਨੇ ਨਿਰਧਾਰਤ ਕੀਤਾ ਹੈ, ਉਸਤੋਂ ਕਾਫੀ ਵੱਧ ਬਣਦਾ ਹੈ। ਸੰਕਟ ਕਿਤੇ ਹੋਰ ਹੈ। ਸੰਕਟ ਹੈ – ਅਨਾਜ ਦੀ ਬਰਬਾਦੀ ਦਾ। ਸਾਡੇ ਕੋਲ ਅਨਾਜ ਸੁਰੱਖਿਅਤ ਰੱਖਣ ਲਈ ਚੰਗੇ ਭੰਡਾਰਨ ਦਾ ਪ੍ਰਬੰਧ ਨਹੀਂ। ਦੂਸਰਾ, ਲੋਕਾਂ ਕੋਲ ਅਨਾਜ ਖਰੀਦਣ ਲਈ ਪੈਸਾ ਨਹੀਂ। ਅੰਕੜਿਆਂ ਦੀ ਹਰ ਤਰ੍ਹਾਂ ਦੀ ਬਾਜੀਗਰੀ ਦੇ ਬਾਵਜੂਦ ਸੱਚਾਈ ਇਹ ਹੈ, ਕਿ ਦੇਸ਼ ਵਿੱਚ ਗਰੀਬੀ ਅਤੇ ਇਸ ਕਾਰਣ ਕੁਪੋਸ਼ਣ ਵਧਿਆ ਹੈ।

**? ਭਾਵ ਉਤਪਾਦਕਤਾ ਵਧਾਉਣ ਦੀ ਲੋੜ ਨਹੀਂ?**

– ਕਿਉਂ ਨਹੀਂ। ਉਤਪਾਦਕਤਾ ਵਧਾਉਣਾ ਤਾਂ ਉਦੇਸ਼ ਹੋਣਾ ਹੀ ਚਾਹੀਦਾ ਉਸਤੋਂ ਬਿਨਾਂ ਅਸੀਂ ਕਿਵੇਂ ਅੱਗੇ ਵੱਧ ਸਕਦੇ ਹਾਂ। ਸਵਾਲ ਹੈ, ਕਿਵੇਂ? ਦੇਸੀ ਤਕਨੀਕਾਂ, ਦੇਸੀ ਖਾਦਾਂ ਦੇ ਜਰੀਏ ਨਾ ਸਿਰਫ ਉਤਪਾਦਕਤਾ ਵਧਾਈ ਜਾ ਸਕਦੀ ਹੈ, ਸਗੋਂ ਖੇਤੀ ਲਾਗਤ ਵੀ ਘੱਟ ਸਕਦੀ ਹੈ ਅਤੇ ਜਮੀਨ ਦੇ ਉਪਜਾਊ ਪਣ ਨੂੰ ਬਚਾਕੇ ਰੱਖਿਆ ਜਾ ਸਕਦਾ। ਇਹ ਕਿਤਾਬੀ ਗੱਲਾਂ ਨਹੀਂ। ਅਜਿਹਾ ਅਸੀਂ ਕਰ ਰਹੇ ਹਾਂ। ਆਂਧਰਾ ਪ੍ਰਦੇਸ਼ ਵਿੱਚ 20-30 ਲੱਖ ਹੈਕਟੇਅਰ ਜਮੀਨ ਤੇ ਆਰਗੈਨਿਕ ਖੇਤੀ ਦੇ ਜਰੀਏ ਉਤਪਾਦਕਤਾ ਵਧੀ ਹੈ।

**? ਪਰ ਅਮਰੀਕਾ ਸਮੇਤ ਕਈ ਵਿਕਸਿਤ ਦੇਸ਼ਾਂ ਵਿੱਚ ਜੀ.ਐਮ. ਫੂਡ ਤਾਂ ਹੈ?**

– ਜੀ ਹਾਂ, ਉੱਥੇ ਹੈ। ਪਰ ਵੇਖੋ, ਉੱਥੇ ਭੀ ਜੀ.ਐਮ. ਫੂਡ ਦੀ ਲੇਬਲਿੰਗ (ਦਰਜਾਬੰਦੀ) ਦੀ ਮੰਗ ਜਬਰਦਸਤ ਢੰਗ ਨਾਲ ਵਧੀ ਹੈ। ਇਹਨਾਂ ਦੇਸ਼ਾਂ ਵਿੱਚ ਐਲਰਜ਼ੀ ਅਤੇ ਪੇਟ ਦੀਆਂ ਬੀਮਾਰੀਆਂ ਵਿੱਚ ਕਈ ਗੁਣਾ ਵਾਧਾ ਹੋਇਆ ਹੈ। ਨਾਲ ਹੀ, ਭਾਰਤ ਅਮਰੀਕਾ ਨਹੀਂ ਹੈ। ਅਸੀਂ ਖੇਤੇ ਤੇ ਨਿਰਭਰ ਹਾਂ। ਬੀਜਾਂ ਤੇ ਸਾਡਾ ਅਧਿਕਾਰ ਹੋਣਾ ਜਰੂਰੀ ਹੈ। ਸਾਡੀ ਖੇਤੀ ਬਹੁ ਭਾਂਤੀ ਹੈ। ਸਾਡੇ ਕੋਲ ਹਜ਼ਾਰਾਂ ਪ੍ਰਜਾਤੀਆਂ ਹਨ। ਇਹ ਸਾਡੀ ਵਿਰਾਸਤ ਹੈ। ਇਸਨੂੰ ਬਚਾ ਕੇ ਅਤੇ ਜਿਉਂਦਾ ਰੱਖ ਕੇ ਅਸੀਂ ਪੂਰੀ ਦੁਨੀਆਂ ਨੂੰ ਅਚੰਭਿਤ ਕਰ ਸਕਦੇ ਹਾਂ। ਇੰਡੀਅਨ ਕੌਂਸਲ ਫਾਰ ਐਗਰੀਕਲਚਰ ਰਿਸਰਚ (ICAR) ਨੇ 4000 ਤੋਂ ਵੱਧ ਖੇਤੀ ਪੱਧਤੀਆਂ ਜੁਟਾਈਆਂ ਹਨ ਪਰ ਵਿਡੰਬਨਾ ਵੇਖੋ! ਇਹਨਾਂ ਵਿੱਚੋਂ ਸਿਰਫ 90 ਦੀ ਜਾਂਚ ਹੋਈ ਅਤੇ ਉਹਨਾਂ ਵਿੱਚੋਂ ਸਿਰਫ 40 ਦੀ ਦੁਬਾਰਾ ਜਾਂਚ ਹੋਈ। ਮੇਰੀ ਜਾਣਕਾਰੀ ਅਨੁਸਾਰ ਇਸਤੋਂ ਬਾਅਦ ਇਸ ਗਿਆਨ ਦੀ ਕੋਈ ਵਰਤੋਂ ਨਹੀਂ ਕੀਤੀ। ਸਵਾਲ ਹੈ, ਕਿਉਂ? ਇਹ ਗਿਆਨ ਤਾਂ ਸਾਡੀ ਖੇਤੀ ਦੀ ਤਸਵੀਰ ਹੀ ਬਦਲ ਦੇਵੇਗਾ, ਪਰ ਸਹੀ ਮਾਅਨਿਆਂ ਵਿੱਚ ਖੇਤੀ ਦਾ ਫਿਕਰ ਹੈ ਕਿਸਨੂੰ?

**? ਤੁਸੀਂ ਵਿਗਿਆਨਕ ਹੋ। ਅੱਜ ਬਹੁਤ ਘੱਟ ਪ੍ਰਤੀਸ਼ਤ ਪ੍ਰਤਿਭਾਸ਼ੀਲ ਬੱਚੇ ਵਿਗਿਆਨਕ ਬਨਣਾ ਚਾਹੁੰਦੇ ਹਨ, ਕਿਉਂ?**

–ਵਿਗਿਆਨ ਅੱਜ ਇੱਕ ਆਕਰਸ਼ਕ ਕਰੀਅਰ ਨਹੀਂ ਹੈ। ਇਹ ਬੇਹੱਦ ਦੁਖਦਾਈ ਗੱਲ ਹੈ। ਸਰਕਾਰਾਂ, ਵਿਗਿਆਨ ਵਿੱਚ ਨਿਵੇਸ਼ ਨਹੀਂ ਕਰਨਾ ਚਾਹੁੰਦੀਆਂ। ਚੰਗੇ ਅਧਿਆਪਕ ਬਹੁਤ ਘੱਟ ਹਨ। ਬੇਸਿਕ ਸਾਇੰਸ ਵਿੱਚ ਨਿਵੇਸ਼ ਕਰਨ ਦੀ ਜਰੂਰਤ ਹੈ। ਬੱਚਿਆਂ ਅਤੇ ਵੱਡਿਆਂ ਨੂੰ ਵੀ ਇਹ ਦੱਸਣ ਦੀ ਲੋੜ ਹੈ ਕਿ ਵਿਗਿਆਨ ਤੋਂ ਬਿਨਾਂ ਜੀਵਨ ਅੱਗੇ ਨਹੀਂ ਵੱਧ ਸਕਦਾ। ਅੱਜ ਤੋਂ 50 ਸਾਲ ਪਹਿਲਾਂ ਕੀ ਕਿਸੇ ਨੇ ਕਲਪਨਾ ਕੀਤੀ ਸੀ ਕਿ ਮੋਬਾਇਲ ਫੋਨ ਦੀ ਤਕਨੀਕ ਆਵੇਗੀ। ਨਹੀਂ। ਇਹ ਵਿਗਿਆਨ ਨਾਲ ਹੀ ਸੰਭਵ ਹੋਇਆ।

**? ਦਿੱਕਤ ਕੀ ਹੈ?**

– ਸਰਕਾਰ ਦੀ ਬੇਰੁਖੀ। ਅੱਗੇ ਹਾਲਾਤ ਹੋਰ ਖਰਾਬ ਹੋਣਗੇ। ਮੌਜੂਦਾ ਸਰਕਾਰ ਵਿੱਚ ਕੋਈ ਨਹੀਂ ਜੋ ਵਿਗਿਆਨ ਨੂੰ ਸਮਝਦਾ ਹੋਵੇ, ਜਾਂ ਜਿਸਨੂੰ ਇਹ ਲੱਗਦਾ ਹੋਵੇ ਕਿ ਵਿਗਿਆਨ ਦੀ ਜਰੂਰਤ ਹੈ। ਪ੍ਰਧਾਨ ਮੰਤਰੀ ਨਰਿੰਦਰ ਮੋਦੀ ਇੰਨ੍ਹਾ ਬੋਲਦੇ ਹਨ, ਪਰ ਇੱਕ ਸਾਲ ਵਿੱਚ ਇੱਕ ਵਾਰ ਵੀ ਵਿਗਿਆਨ ਸ਼ਬਦ ਤੇ ਨਹੀਂ ਬੋਲੇ। ਵਿੱਤ ਮੰਤਰੀ ਨੇ ਪੂਰਾ ਬੱਜਟ ਪੇਸ਼ ਕੀਤਾ, ਪਰ ਵਿਗਿਆਨ ਦਾ ਨਾਮ ਨਹੀਂ ਲਿਆ। ਵਿਗਿਆਨ ਦੇ ਨਾਮ ਤੇ ਜਦੋਂ ਪ੍ਰਧਾਨ ਮੰਤਰੀ ਸਮੇਤ ਬਾਕੀ ਨੇਤਾ ਇਹ ਕਹਿ ਰਹੇ ਹੋਣ ਕਿ ਅਸੀਂ ਵੈਦਿਕ ਕਾਲ ਵਿੱਚ ਹਵਾਈ ਜਹਾਜ ਅਤੇ ਬੰਬ ਬਣਾ ਲਿਆ ਸੀ ਤਾਂ ਉਹਨਾਂ ਦੀ ਸੋਚ ਬਾਰੇ ਸਮਝਿਆ ਜਾ ਸਕਦਾ ਹੈ। ਵਿਗਿਆਨਕ ਸੋਚ ਨੂੰ ਇਸ ਦੌਰ ਵਿੱਚ ਜਬਰਦਸਤ ਖਤਰਾ ਹੈ।

**? ਕਿਵੇਂ ?**

– ਅੰਧਵਿਸ਼ਵਾਸ ਅਤੇ ਵਹਿਮਾਂ ਭਰਮਾਂ ਨੂੰ ਜਦੋਂ ਰਾਜਨੀਤਿਕ ਸਰਪ੍ਰਸਤੀ ਮਿਲ ਜਾਵੇ ਤਾਂ ਸਮਝੋ ਵਿਗਿਆਨਕ ਸੋਚ ਖਤਰੇ ਵਿੱਚ ਹੈ। ਕੌਣ ਵਿਗਿਆਨਕਾਂ ਦੀ ਖੋਜ ਅਤੇ ਸਮਝ ਤੇ ਵਿਸ਼ਵਾਸ ਕਰੇਗਾ? ਅਸੀਂ ਅਤੀਤ ਵਿੱਚ ਵਾਕਈ ਕੀ ਹਾਸਲ ਕੀਤਾ, ਇਹ ਪ੍ਰਚਾਰ, ਇਹ ਸਾਰੀਆਂ ਗੱਲਾਂ ਵਿਗਿਆਨ ਦੇ ਰਾਹ ਰੋਕਦੀਆਂ ਹਨ। ਵੈਸੇ ਵੀ ਵਿਗਿਆਨਕ ਖੋਜ ਨੂੰ ਬਹੁਤ ਖਤਰਾ ਹੈ। ਖੇਤੀ ਵਿੱਚ ਖੋਜ ਮੋਨਸੈਂਟੋ ਸਮੇਤ ਜੀ.ਐਮ. ਫੂਡ ਵਾਲੀਆਂ ਕੰਪਨੀਆਂ ਕਰ ਰਹੀਆਂ ਹਨ। ਆਈ.ਆਈ.ਟੀ. ਵਿੱਚ ਵੀ ਇਹੀ ਚਲਨ ਹੋ ਗਿਆ। ਇਸ ਕਾਰਣ ਦੇਸ਼ ਦੇ ਹਿਤ ਵਾਲੀ ਜੋ ਅਸਲ ਖੋਜ ਹੋਣੀ ਚਾਹੀਦੀ ਹੈ, ਉਹ ਨਹੀਂ ਹੋ ਰਹੀ।

**ਮੁਲਾਕਾਤੀ : ਭਾਸ਼ਾ ਸਿੰਘ ਬਿਊਰੋ ਪ੍ਰਮੁੱਖ 'ਆਊਟ ਲੁੱਕ'**

**ਪੰਜਾਬੀ ਅਨੁਵਾਦ : ਅਦਾਰਾ**

# ਸਾਡਾ ਅਰਥਚਾਰਾ



ਪ੍ਰੋ. ਰਣਧੀਰ ਸਿੰਘ

ਭਾਰਤ ਵਿੱਚ, ਬੇਸ਼ਕ ਮਹਤੱਵਪੂਰਨ ਆਰਥਿਕ ਵਿਕਾਸ ਹੋਇਆ ਹੈ, ਪਰ ਰਾਜਕੀ ਪੂੰਜੀਵਾਦ ਵਿੱਚ ਨਿਆਂ ਅਤੇ ਵੰਡ-ਪ੍ਰਣਾਲੀ ਨੂੰ ਅਧਰੰਗ ਹੋਇਆ ਰਿਹਾ।'ਸਮਾਜਵਾਦੀ ਤਰਜ ਦੀ ਸੁਸਾਇਟੀ' ਦੇ ਅਲੰਕਾਰੀ ਭਾਸਨਾਂ ਨੇ ਕੇਵਲ ਲੋਕਾਂ ਨੂੰ ਧੋਖਾ ਹੀ ਨਹੀਂ ਦਿੱਤਾ, ਸਗੋਂ ਰਾਜਕੀ ਪੂੰਜੀਵਾਦ ਨੂੰ ਜਾਇਜ ਠਹਿਰਾਇਆ, ਅਤੇ ਇਸ ਬਾਰੇ 'ਸਮਾਜਵਾਦ' ਹੋਣ ਦਾ ਭਰਮ ਖੜਾ ਕੀਤਾ, ਜੋ ਹਾਲੇ ਵੀ ਕਾਇਮ ਹੈ। ਪੂੰਜੀਵਾਦ ਦੀ ਅਸਫਲਤਾ ਨੂੰ ਭਾਰਤ ਵਿੱਚ 'ਸਮਾਜਵਾਦ' ਦੀ ਅਸਫਲਤਾ ਵਜੋਂ ਗਲਤ ਤੌਰ ਤੇ ਵਿਆਖਿਆਇਆ ਗਿਆ। ਲਗਾਤਾਰ ਸਿਆਸੀ ਅਤੇ ਆਰਥਿਕ ਸੰਕਟਾਂ ਚੋਂ ਗੁਜਰਨ ਬਾਅਦ, ਭਾਰਤੀ ਕੌਮੀ-ਯੋਜਨਾ 1991 ਵਿੱਚ ਧੜੱਮ ਕਰਕੇ ਡਿੱਗ ਪਈ।

ਅਜਾਦੀ ਤੋਂ ਬਾਅਦ ਕੌਮੀ-ਯੋਜਨਾ ਬੰਦੀ ਦੇ ਢਹਿ ਢੇਰੀ ਹੋਣ ਤੇ, ਭਾਰਤੀ ਸੱਤਾ ਧਾਰੀ ਜਮਾਤਾਂ ਮੁੱਖ ਤੌਰ ਤੇ ਕਾਂਗਰਸ ਤੇ ਬੀ.ਜੇ.ਪੀ. ਵਰਗੇ ਵੱਖ ਵੱਖ ਸਿਆਸੀ ਦਲਾਂ ਰਾਂਹੀ 'ਵਿਸ਼ਵੀਕਰਣ ਦੀ ਨਵੀਂ ਯੁੱਧਨੀਤੀ ਵੱਲ ਪਲਟਾ ਖਾਧਾ, ਜਿਸ ਵਿੱਚ, ਰਾਜ-ਸੰਚਾਲਿਤ ਪੂੰਜੀਵਾਦ ਦੀ ਥਾਂ 'ਖੁੱਲੀ-ਮੰਡੀ' ਵਾਲੇ ਪੂੰਜੀਵਾਦ, ਆਰਥਿਕ ਵਿਕਾਸ ਵਿੱਚ ਸਵੈ-ਨਿਰਭਰਤਾ ਦੀ ਥਾਂ ਸਿੱਧਾ ਬਦੇਸ਼ੀ ਨਿਵੇਸ਼ ਅਤੇ ਬਹੁ-ਕੌਮੀ ਕੰਪਨੀਆਂ ਤੇ ਟੇਕ-ਇਹ ਉਹ ਕੂਹਣੀ ਮੋੜ ਸੀ, ਜਿਸਨੂੰ 'ਆਰਥਿਕ ਸੁਧਾਰਾਂ' ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਪੂੰਜੀਵਾਦ ਵਿੱਚ, ਬਹੁਤਾ ਪ੍ਰਚਾਰੀ ਜਾਂਦੀ ਵਾਧਾ-ਦਰ ਲੋਕ-ਭਲਾਈ ਦਾ ਸੂਚਕ ਨਹੀਂ ਹੁੰਦੀ, ਇਸਦੀ ਥਾਂ, ਜਿਵੇਂ ਅਮਿਤ ਭਾਦੁੜੀ ਨੇ ਕਿਹਾ ਹੈ, 'ਬੇਮਿਸਾਲ ਉੱਚੀ ਆਰਥਿਕ ਤਰੱਕੀ, ਜਿਸ ਤੇ ਵਿਸ਼ੇਸ਼ ਅਧਿਕਾਰ ਮਾਨਣ ਦਾ ਭਾਰਤ ਫੜ ਮਾਰਦਾ ਹੈ, ਤੇਜ ਗਤੀ ਦਾ ਉਹ ਪੈਮਾਨਾ ਹੈ, ਜਿਸ ਨਾਲ ਸੁਖੀ ਭਾਰਤ, ਮਾਰੂ ਗਰੀਬੀ ਨਾਲ ਪਿਸ ਰਹੇ ਭਾਰਤ ਤੋਂ ਲਗਾਤਾਰ ਦੂਰ ਹੰਦਾ ਜਾ ਰਿਹਾ ਹੈ-ਇਸ ਤਰਜ ਤੇ ਹੋ ਰਹੀ ਉੱਚੀ ਵਾਧੇ ਦੀ ਦਰ ਦੇ ਨਾਲ ਨਾਲ ਭਾਰਤ ਦਾ ਵੱਡਾ ਹਿੱਸਾ ਪਛੜੇਵੇਂ ਦਾ ਸ਼ਿਕਾਰ ਹੋਇਆ। ਕਥਿੱਤ ' ਤੁੱਪਕਾ ਤੁੱਪਕਾ ਰਿਸਣਾ' ਜੇ ਕਦੇ ਜਾਂ ਜਦੋਂ ਵੀ ਵਾਪਰਦਾ ਹੈ ਤਾਂ ਉਸ ਨਾਲੋਂ ਚੰਗਾ ਨਹੀਂ ਹੁੰਦਾ ਜਿਵੇਂ ਗੈਲਬ੍ਰਿਥ ਨੇ ਕਿਹਾ ਸੀ, 'ਘੋੜਿਆਂ ਨੂੰ ਜਵੀਂ ਨਾਲ ਰਜਾਉ, ਜਿਸ ਚੋਂ ਥੋੜੀ ਬਹੁਤੀ ਸੜਕ ਤੇ ਡਿੱਗੀ ਚਿੱੜੀਆਂ ਦੇ ਕੰਮ ਆਵੇਗੀ'। ਪਿਛਲੀਆਂ ਦੋ ਸਦੀਆਂ ਤੋਂ, ਆਰਥਿਕ ਸੁਧਾਰਾਂ ਨੇ ਚੋਟੀ ਦੇ ਕੁਝ ਹਿੱਸੇ ਨੂੰ ਜੋ ਵੀ ਫਾਇਦਾ ਦਿੱਤਾ ਹੈ, ਇਸਨੇ ਸਾਡੇ ਸਮਾਜ ਦਾ ਧਰੁਵੀਕਰਣ ਕਰ ਦਿੱਤਾ, ਆਮ ਲੋਕਾਂ ਦੇ ਜੀਵਨ ਨਾਲ ਖਿਲਵਾੜ ਕੀਤਾ ਗਿਆ ਹੈ ਅਤੇ ਉਨਾਂ ਨੂੰ ਵਿਸ਼ਵੀ ਸਰਮਾਏਦਾਰੀ ਪ੍ਰਬੰਧ ਦੀ ਦੰਦੀ ਤੇ ਲਿਆ ਖੜਾ ਕੀਤਾ ਹੈ। ਖਾਸ-ਆਰਥਿਕ ਜੋਨਾਂ ਨੇ ਆਮ ਬੰਦੇ ਨੂੰ ਤਬਾਹ ਕਰਨ ਵਿੱਚ ਹੋਰ ਰੋਲ ਨਿਭਾਇਆ ਹੈ। ਇਸਨੂੰ 'ਵਿਕਾਸੀ ਦਹਿਸ਼ਤਗਰਦੀ' ਦਾ ਨਾਂ ਦਿੰਦਿਆਂ ਅਮਿਤ ਭਾਦੁੜੀ ਨੇ ਕਿਹਾ: 'ਸਨਅਤੀ ਕਰਣ ਦੇ ਨਾਂ ਤੇ ਗਰੀਬਾਂ ਨੂੰ ਖਦੇੜਨਾ ਅਤੇ ਉਨਾਂ ਦੇ ਕਸਬ ਨੂੰ ਉਜਾੜਾ, ਬਿਜਲੀ ਪੈਦਾ ਲਈ ਵੱਡੇ ਡੈਮ ਅਤੇ ਸਿੰਚਾਈ, ਕਿਸਾਨਾਂ ਦੁਆਰਾ ਖੁਦਕਸ਼ੀਆਂ ਦੇ ਬਾਵਜੂਦ ਖੇਤੀਬਾੜੀ ਦਾ ਨਿਗਮੀਕਰਣ, ਝੁੱਗੀਆਂ ਢਾਹ ਕੇ ਸ਼ਹਿਰਾਂ ਦਾ ਆਧੁਨਿਕੀਕਰਣ ਤੇ ਸ਼ਿੰਗਾਰੀਕਰਣ, ਸਾਨੂੰ ਰੋਜ ਦੱਸਦਾ ਹੈ ਕਿ ਵਿਕਾਸ ਸਿਰ ਪਰਨੇ ਕਿਵੇਂ ਖੜਾ ਹੈ। ਦੇਵਤੇ ਦੇ ਭੇਸ ਵਿੱਚ ਦਿਉ ਜਲਦੀ ਅਸਲੀ ਰੂਪ ਵਿੱਚ ਆ ਗਿਆ ਹੈ, ਜਦੋਂ 'ਖਾਸ ਆਰਥਿਕ ਜੋਨਾਂ ਨੂੰ ਰਾਹ ਦੇਣ ਲਈ, ਭਾਰਤ ਦੇ ਪਿੰਡਾਂ ਦਾ ਵੱਡਾ ਹਿੱਸਾ ਬੇਜਮੀਨਾ, ਬੇਰੁਜਗਾਰ, ਬੇਘਰਾ, ਕੰਗਾਲ, ਜੜ੍ਹਹੀਨ ਅਤੇ ਅਵਾਰਾ ਹੋ ਜਾਵੇਗਾ'।

ਇਹ ਹੈਰਾਨੀ ਵਾਲੀ ਗੱਲ ਨਹੀਂ ਹੈ। 'ਆਰਥਿਕ ਸੁਧਾਰ' ਪੂੰਜੀਵਾਦੀ ਵਿਕਾਸ ਦੇ ਬਣਤਰੀ ਤਰਕ ਦੀ ਖੁਸ਼ਫਹਿਮੀ ਹੈ, ਵਾਸ਼ਿੰਗਟਨ ਵਿਚਲੇ ਮਾਲਕਾਂ ਨੂੰ ਬ੍ਰਾਜੀਲ ਦੇ ਸਾਬਕਾ ਪ੍ਰਧਾਨ ਦੇ ਕਹਿਣ ਵਾਂਗ, 'ਆਰਥਿਕਤਾ ਵਧੀਆ ਚੱਲ ਰਹੀ ਹੈ, ਪਰ ਲੋਕਾਂ ਦਾ ਹਾਲ ਬੁਰਾ ਹੈ'। ਵਿਸ਼ਵੀਕਰਣ ਅਤੇ ਸੰਸਾਰ ਪੂੰਜੀਵਾਦ ਦੇ ਮੱਦਾਅ, ਜੋ ਸਫਸਟਿਲਿਜ ਅਤੇ ਅਮੈਤਰਿਆ ਸੇਨ ਆਦਿ ਵੀ ਲਗਾਤਾਰ ਮੰਨਦੇ ਅਤੇ ਵਿਰਲਾਪ ਕਰਦੇ ਹਨ ਕਿ 'ਵਿਸ਼ਵੀਕਰਣ ਦਾ ਫਲ ਲੋਕਾਂ ਤੱਕ ਨਹੀਂ ਪਹੁੰਚਿਆ' ਅਤੇ ਕਲਾਸ ਸਕੈਬ ( ਵਰਲਡ ਈਕੋਨੋਮਿਕ ਫੌਰਮ) ਲਿਖਦਾ ਹੈ: 'ਅਸੀਂ ਲਗਾਤਾਰ ਮਾਨਸਿਕ ਰੋਗੀ ਹੋ ਰਹੀ ਦੁਨੀਆ ਵਿੱਚ ਰਹਿ ਰਹੇ ਹਾਂ, ਜਿੱਥੇ ਆਰਥਿਕਤਾਵਾਂ ਵੱਧ ਫੁੱਲ ਰਹੀਆਂ ਹਨ, ਵਿਸ਼ਵੀ-ਸੂਚਕ ਹੌਸਲਾ ਵਧਾਊ ਹਨ, ਪਰ ਜਿਸਦੀ ਤਹਿ ਚ' ਆਰਥਿਕ, ਸਿਆਸੀ, ਸਮਾਜਿਕ ਖਤਰੇ, ਅਸੰਤੁਲਿਨ ਅਤੇ ਬੇਥਵੀਆਂ ਰਿਝ ਰਹੀਆਂ ਹਨ'। ਦੇਸ਼ ਦੇ ਪੂੰਜੀਵਾਦੀ ਵਿਕਾਸ ਦੇ ਹਿੱਸੇ ਵਜੋਂ ਖਾਸ ਆਰਥਿਕ ਜੋਨਾਂ, ਆਮ ਲੋਕਾਂ ਅਤੇ ਖਾਸ ਕਰਕੇ ਛੋਟੇ ਕਿਸਾਨਾਂ ਦੀ ਕੀਮਤ ਤੇ ਉਸਰ ਰਹੀਆਂ ਹਨ-ਪੱਛਮ ਵਿਚਲੇ ਪੂੰਜੀਵਾਦ ਦੇ ਵਿਕਾਸ ਦੇ ਸਾਰ ਦੀ ਗੱਲ

ਕਰਦਿਆਂ ਮਾਰਕਸ ਨੇ ਨੋਟ ਕੀਤਾ ਸੀ, 'ਪੂੰਜੀ ਦਾ ਪੁਰਾਣਾ ਇਕੱਤਰੀ ਕਰਣ' ਜਿਹੜਾ, ਬਸਤੀਵਾਦੀ ਲੁੱਟ, ਗੁਲਾਮੀ, ਦੇਸੀ ਵਸੋਂ ਦੀ ਨਸਲਕੁਸ਼ੀ ਦੇ ਨਾਲ ਨਾਲ, ਕਿਸਾਨੀ ਬਹੁਗਿਣਤੀ ਨੂੰ ਜਬਰੀ ਅਤੇ ਕਾਨੂੰਨ ਦੀ ਆੜ ਵਿੱਚ ਖਦੇੜਦਾ ਹੈ'।

ਮੰਡੀ ਦੁਆਰਾ ਸੰਚਾਲਿਤ ਆਰਥਿਕ ਵਿਕਾਸ, 'ਸਰਬੰਗੀ ਵਿਕਾਸ' ਨਹੀਂ ਹੋ ਸਕਦਾ। ਇਸਦੇ ਉਲਟ, ਇਹ ਸੁਭਾ ਪੱਖੋਂ ' 'ਰਾਖਵਾਂ' ਹੈ। ਅਰਥਸ਼ਾਸਤਰੀ ਰਾਬਰਟ ਰੀਚ ਦੇ ਸ਼ਬਦਾਂ ਵਿੱਚ ਮੰਡੀ ਦਾ ਤਰਕ ਆਪਣੇ ਅਟੱਲ ਜੇਤੂ ਅਤੇ ਹਾਰਿਆਂ ਦੇ ਨਾਲ, ਕੇਵਲ 'ਕਾਮਯਾਬਾਂ ਦੇ ਅਲੈਹਿਦੀ ਕਰਣ' ਲਈ ਰਾਹ ਪੱਧਰਾ ਕਰਦਾ ਹੈ। ਉਨਾਂ ਦੀਆ ਨੀਤੀਆਂ, ਜਿਉਣ ਢੰਗ, ਸਰੋਕਾਰਾਂ ਤੇ ਸਰਸਰੀ ਨਜਰ ਮਾਰਿਆਂ ਪਤਾ ਲਗਦਾ ਹੈ ਕਿ ਭਾਰਤੀ ਮੰਡੀ ਧਾਰਕਾਂ ਦੀ ਇਹ 'ਕਾਮਯਾਬ' ਬਹੁਗਿਣਤੀ ਹਾਰੇ ਹਮਵਤਨਾਂ ਨਾਲੋਂ ਨਿੱਖੜ ਚੁੱਕੀ ਹੈ। ਮੌਕਾ ਮੇਲ ਵਜੋਂ, ਦੇਸ਼ ਵਿਚਲੀ ਬੇਰੁਜਗਾਰੀ ਦੇ ਇਲਾਜ ਲਈ, ਮੰਡੀ ਦੁਆਰਾ ਸੰਚਾਲਿਤ ਪੂੰਜੀਵਾਦੀ ਸਨਅਤੀਕਰਣ ਨੂੰ ਸੰਜੀਵਨੀ ਬੂਟੀ ਵਜੋਂ ਲਿਆ ਜਾ ਰਿਹਾ ਹੈ। ਜਦੋਂਕਿ ਪੂੰਜੀਵਾਦੀ ਪ੍ਰਬੰਧ ਦੇ ਵਜੂਦ ਸਮੋਈ ਬੇਰੁਜਗਾਰੀ, ਪੂੰਜੀ ਇਕੱਤਰੀਕਰਣ ਦੀ ਪ੍ਰਕ੍ਰਿਆ, ਤਰੱਕੀਸ਼ੀਲ ਮੁਲਕਾਂ ਦੀ ਆਰਥਿਕਤਾ ਦਾ ਪੱਕਾ ਸੁਭਾਅ ਬਣ ਚੁੱਕੀ ਹੈ, ਜਿਸਨੂੰ ਬੁਰਜੁਆ ਸਿਧਾਂਤਕਾਰਾਂ ਨੇ, 'ਬਣਤਰੀ ਬੇਰੁਜਗਾਰੀ' ਵਜੋਂ ਮੰਨ ਲਿਆ ਹੈ ਜੋ ਆਰਥਿਕਤਾ ਵਿੱਚ ਸੰਤੁਲਨ ਅਤੇ ਸਰਗਰਮੀ ਲਈ ਜਰੂਰੀ ਹੈ। ਮਿਲਟਿਨ ਫਰੀਡਮੈਨ ਨੇ ਇਸ ਨਵੀਨ ਕੱਟੜਪੰਥੀਂ ਲਈ, ਇੱਕ ਵਿਗਿਆਨਕ ਲਗਦੀ ਟਰਮ ਵੀ ਘੜ ਲਈ ਹੈ, 'ਬੇਰੁਜਗਾਰੀ ਦੀ ਕੁਦਰਤੀ ਗਤੀ'। ਇਹ ਸਾਫ ਹੈ ਕਿ ਕਾਰਪੋਰੇਟ ਸੰਚਾਲਿਤ ਸਨਅਤੀਕਰਣ ਬਹੁਤਾ ਰੁਜਗਾਰ ਪੈਦਾ ਨਹੀਂ ਕਰਦਾ। ਇਹ ਨਾਲ ਦੀ ਨਾਲ, ਇਸ ਦੁਆਰਾ ਖਦੇੜੇ ਕੰਮਾਂ ਨਾਲ ਸਬੰਧਿਤ ਰੁਜਗਾਰ ਖਤਮ ਕਰਦਾ ਹੈ ਅਤੇ ਆਪਣੇ ਮੁਨਾਫਾ-ਕਮਾਉਣ ਦੇ ਮੁੱਖ ਸਰੋਕਾਰ ਕਰਕੇ ਕਿਰਤ-ਲਾਗਤ ਵਿੱਚ ਕਟੌਤੀ ਕਰਦਾ ਹੈ। ਇਹ ਅਸਲ ਵਿੱਚ ਭੁਲੇਖਾ ਹੈ ਕਿ ਕਿਰਤ-ਬਚਾਊ ਸਵੈ-ਚਾਲਿਕ ਤਕਨੀਕ ਨਾਲ ਕਾਰਪੋਰੇਟ ਸਨਅਤੀਕਰਣ, ਰੁਜਗਾਰ ਦੇ ਮੌਕੇ ਪੈਦਾ ਕਰਦਾ ਹੈ। ਸਨਅਤੀਕਰਨ ਨਾਲ ਅਸਿੱਧੇ ਰੁਜਗਾਰ ਦਾ ਵਾਅਦਾ, ਹਾਥੀ ਨੂੰ ਉਬਲਿਆ ਆਂਡਾ ਖੁਆਉਣ ਵਾਲੀ ਗੱਲ ਹੈ। ਇਸ ਦੇ ਨਾਲ ਹੀ, ਵਿਸ਼ਵੀਕਰਣ ਦੇ ਦੌਰ ਵਿੱਚ, ਅਤੇ ਇਸਨੇ 'ਬੇਰੁਜਗਾਰੀ ਦੇ ਵਾਧੇ' ਨਾਲ, ਰੁਜਗਾਰ ਦੀ ਸਿਫਤ ਤੇ ਮਿਕਦਾਰ ਦਾ ਮੁੱਦਾ ਵੀ ਖੜਾ ਹੈ।

ਇਹ ਨਵ-ਉਦਾਰਵਾਦੀ 'ਆਰਥਿਕ ਸੁਧਾਰ' ਦੇ ਅਜੋਕੇ ਦੌਰ ਵਿੱਚ, ਮੰਡੀ ਸੰਚਾਲਿਤ ਪੂੰਜੀਵਾਦੀ ਵਿਕਾਸ ਬਾਰੇ ਇਹ ਗੱਲ ਹੋਰ ਵੀ ਸੱਚ ਹੈ।

**(ਵੱਡੇ ਲੇਖ ਦਾ ਅਨੁਵਾਦ ਅਤੇ ਸੰਖੇਪ : ਅਵਤਾਰ ਗੋਂਦਾਰਾ)**

## ਕ੍ਰਿਸ਼ਨ ਬਰਗਾੜੀ ਯਾਦਗਾਰੀ ਸਮਾਰੋਹ-2016

ਕ੍ਰਿਸ਼ਨ ਬਰਗਾੜੀ ਯਾਦਗਾਰੀ ਸਮਾਰੋਹ 7 ਫਰਵਰੀ 2016 ਨੂੰ ਮਾਨਸਿਕ ਸਿਹਤ ਮਸ਼ਵਰਾ ਕੇਂਦਰ ਬਰਗਾੜੀ ਵਿਖੇ ਹੋਇਆ। ਸਮਾਰੋਹ ਦੀ ਸ਼ੁਰੂਆਤ ਮਾ. ਰਾਮ ਕੁਮਾਰ ਦੀ ਨਿਰਦੇਸ਼ਨਾ ਹੇਠ ਲੋਕ ਸੰਗੀਤ ਮੰਡਲੀ ਭਦੌੜ ਦੇ ਕਲਾਕਾਰਾਂ ਵੱਲੋਂ ਗਾਏ ਗਏ ਗੀਤਾਂ 'ਮੇਰੀ ਮੌਤ ਤੇ ਨਾ ਰੋਇਓ ਮੇਰੀ ਸੋਚ ਨੂੰ ਬਚਾਇਓ' ਨਾਲ ਹੋਈ। ਸਮਾਗਮ ਦੌਰਾਨ ਜਮਹੂਰੀ ਅਧਿਕਾਰ ਸਭਾ ਦੇ ਆਗੂ ਤੇ ਨਾਮਵਰ ਐਡਵੋਕੇਟ ਐੱਨ. ਕੇ. ਜੀਤ ਨੇ 'ਲਿਖਣ ਬੋਲਣ ਤੇ ਸੰਗਠਿਤ ਹੋਣ ਦੀ ਆਜ਼ਾਦੀ ਉੱਪਰ ਬੰਦਿਸ਼ਾਂ ਲਾਉਂਦੇ ਕਾਲੇ ਕਾਨੂੰਨ' ਵਿਸ਼ੇ 'ਤੇ ਕੁੰਜੀਵਤ ਤਕਰੀਰ ਕੀਤੀ। ਉਨ੍ਹਾਂ ਆਖਿਆ ਕਿ ਪੰਜਾਬ ਸਰਕਾਰ ਵੱਲੋਂ ਪਾਸ ਕੀਤਾ ਗਿਆ ਨਿੱਜੀ ਜਾਇਦਾਦ ਤੇ ਭੰਨ ਤੋੜ ਰੋਕੂ ਕਾਨੂੰਨ 2014 ਸਮੇਂ ਦੀਆਂ ਸਰਕਾਰਾਂ ਵੱਲੋਂ ਆਪਣੇ ਨਾਪਾਕ ਇਰਾਦਿਆਂ ਦੀ ਪੂਰਤੀ ਲਈ ਨਿੱਜੀਕਰਨ ਤੇ ਕਾਰਪੋਰੇਟ ਘਰਾਣਿਆਂ ਨੂੰ ਵੱਡੇ ਮੁਨਾਫੇ ਦੇਣ ਲਈ ਲੋਕਾਂ ਦੇ ਲਿਖਣ ਬੋਲਣ ਤੇ ਇਕੱਠੇ ਹੋ ਕੇ ਸੰਘਰਸ਼ ਕਰਨ ਦੇ ਜਮਹੂਰੀ ਹੱਕਾਂ ਉੱਪਰ ਸਿੱਧਾ ਹਮਲਾ ਹੈ। ਉਨ੍ਹਾਂ ਧਾਰਾ 295-ਏ ਤਹਿਤ ਪਾਸ ਕੀਤੇ ਗਏ ਧਾਰਮਿਕ ਬੇਅਦਬੀ ਸਬੰਧੀ ਕਾਨੂੰਨ 'ਤੇ ਵੀ ਚਰਚਾ ਕੀਤੀ। ਸੂਬਾਈ ਆਗੂ ਹੇਮ ਰਾਜ ਸਟੈਨੋ ਨੇ ਵੀ ਸਮਾਰੋਹ ਨੂੰ ਸੰਬੋਧਨ ਕੀਤਾ।। ਸਮਾਰੋਹ 'ਚ 14ਵਾਂ ਕ੍ਰਿਸ਼ਨ ਬਰਗਾੜੀ ਯਾਦਗਾਰੀ ਐਵਾਰਡ ਡਾ. ਰਘੁਬੀਰ ਕੌਰ ਨੂੰ ਦਿੱਤਾ ਗਿਆ। ਉਨ੍ਹਾਂ ਆਪਣੇ ਸੰਬੋਧਨ ਦੌਰਾਨ ਦੇਸ਼ ਭਗਤਾਂ ਤੇ ਗਦਰੀ ਬਾਬਿਆਂ ਦੇ ਸੁਪਨਿਆਂ ਦਾ ਸਮਾਜ ਸਿਰਜਣ ਲਈ ਸਾਰਿਆਂ ਨੂੰ ਇੱਕ ਮੁੱਠ ਹੋ ਕੇ ਅੱਗੇ ਆਉਣ ਦਾ ਸੱਦਾ ਦਿੱਤਾ। ਸੂਬਾਈ ਜਥੇਬੰਦਕ ਮੁਖੀ ਰਾਜਿੰਦਰ ਭਦੌੜ ਨੇ ਕ੍ਰਿਸ਼ਨ ਬਰਗਾੜੀ ਦੇ ਤਰਕਸ਼ੀਲ ਲਹਿਰ 'ਚ ਪਾਏ ਯੋਗਦਾਨ ਨੂੰ ਸਲਾਮ ਕਰਦਿਆਂ ਤਰਕਸ਼ੀਲਤਾ ਦੇ ਪ੍ਰਚਾਰ ਪਾਸਾਰ ਲਈ ਸਿਦਕਦਿਲੀ ਨਾਲ ਕੰਮ ਕਰਨ ਦਾ ਅਹਿਦ ਲਿਆ। ਸਮਾਰੋਹ 'ਚ ਹੋਰਨਾਂ ਤੋਂ ਇਲਾਵਾ ਹਰਚੰਦ ਭਿੰਡਰ, ਸੁਖਦੇਵ ਫਗਵਾੜਾ, ਭੂਰਾ ਸਿੰਘ ਮਹਿਮਾ ਸਰਜਾ, ਚੰਨਣ ਵਾਂਦਰ, ਦਰਸ਼ਨ ਸਾਹੋਕੇ, ਰਾਜ ਸਿੰਘ ਮੱਲ੍ਹਾ, ਸੁਖਵਿੰਦਰ ਬਾਗਪੁਰ, ਰਾਮ ਸਿੰਘ ਨਿਰਮਾਣ, ਰਣਜੀਤ ਸਿੰਘ ਬਠਿੰਡਾ, ਕੁਲਜੀਤ ਅਬੋਹਰ, ਰਜਿੰਦਰ ਕੌਰ ਬਰਗਾੜੀ ਤੇ ਸੁਰਿੰਦਰ ਰਾਮਪੁਰਾ ਆਦਿ ਆਗੂ ਵੀ ਮੌਜੂਦ ਸਨ। ਪੁਸਤਕ ਤੇ ਪੋਸਟਰ ਪ੍ਰਦਰਸ਼ਨੀ ਫਰੀਦਕੋਟ ਇਕਾਈ ਵੱਲੋਂ ਨਿਰਮਲ ਪਟਵਾਰੀ ਤੇ ਜਸਵੰਤ ਜੱਸ ਦੀ ਦੇਖ ਰੇਖ 'ਚ ਲਗਾਈ ਗਈ।

## ਪੰਡਿਤ ਦੇ ਕਤਲ ਦੀ ਗੁੱਥੀ ਸੁਲਝੀ

ਤਰਨਤਾਰਨ - ਜਿਲਾ ਪੁਲੀਸ ਨੇ ਇੱਥੋਂ ਦੇ ਇੱਕ ਪੰਡਿਤ ਇੰਦਰ ਲਾਲ (72) ਦੇ ਕਤਲ ਦੀ ਗੁੱਥੀ ਨੂੰ ਸੁਲਝਾ ਲੈਣ ਦਾ ਦਾਅਵਾ ਕੀਤਾ ਹੈ। ਇਕੱਤਰ ਕੀਤੀ ਜਾਣਕਾਰੀ ਅਨੁਸਾਰ ਪੰਡਿਤ ਇੰਦਰ ਲਾਲ ਦੀ ਸਿਰ ਵੱਢੀ ਲਾਸ਼ ਇਲਾਕੇ ਦੇ ਪਿੰਡ ਆਲੋਵਾਲ (ਵੈਰੋਵਾਲ) ਤੋਂ ਬਰਾਮਦ ਹੋਈ ਸੀ। ਐੱਸ.ਐਸ.ਪੀ. ਸ਼੍ਰੀ ਮਨਮੋਹਨ ਕੁਮਾਰ ਸ਼ਰਮਾ ਨੇ ਇਸ ਸਬੰਧੀ ਪ੍ਰੈੱਸ ਕਾਨਫਰੰਸ ਨੂੰ ਸੰਬੋਧਨ ਕਰਦਿਆਂ ਕਿਹਾ ਕਿ ਪੰਡਿਤ ਇੰਦਰ ਲਾਲ ਦੇ ਕਤਲ ਲਈ ਇਲਾਕੇ ਦੇ ਪਿੰਡ ਸ਼ੇਖਚੱਕ ਦੇ ਵਾਸੀ ਗੁਰਵੇਲ ਸਿੰਘ ਨੂੰ ਕਸੂਰਵਾਰ ਪਾਇਆ ਗਿਆ ਹੈ ਅਤੇ ਉਸ ਨੂੰ ਗ੍ਰਿਫਤਾਰ ਕਰ ਲਿਆ ਗਿਆ ਹੈ। ਅਧਿਕਾਰੀ ਨੇ ਦੱਸਿਆ ਕਿ ਮੁਲਜ਼ਮ ਗੁਰਵੇਲ ਸਿੰਘ ਦਾ ਪੰਡਿਤ ਇੰਦਰ ਲਾਲ ਨਾਲ ਸੰਪਰਕ ਬੀਤੀ ਕੋਈ ਛੇ-ਸੱਤ ਸਾਲ ਤੋਂ ਚੱਲਿਆ ਆ ਰਿਹਾ ਸੀ।

ਦੱਸਿਆ ਜਾ ਰਿਹਾ ਹੈ ਕਿ ਗੁਰਵੇਲ ਸਿੰਘ ਅਕਸਰ ਬੀਮਾਰ ਰਹਿੰਦਾ ਸੀ। ਉਸ ਨੇ ਬਹੁਤ ਇਲਾਜ ਕਰਾਇਆ ਪਰ ਉਸ ਨੂੰ ਕੋਈ ਅਰਾਮ ਨਹੀਂ ਮਿਲਿਆ, ਜਿਸ ਕਰਕੇ ਉਸ ਨੇ ਪੰਡਿਤ ਇੰਦਰ ਲਾਲ ਨਾਲ ਸੰਪਰਕ ਕੀਤਾ। ਪੰਡਿਤ ਖੁਦ ਨੂੰ ਕਾਲੇ ਇਲਮ ਦਾ ਜਾਣਕਾਰ ਦਸਦਾ ਸੀ। ਗੁਰਵੇਲ ਸਿੰਘ ਨੇ ਪੁਲੀਸ ਨੂੰ ਦੱਸਿਆ ਕਿ ਪੰਡਿਤ ਇੰਦਰ ਲਾਲ ਨੇ ਬੀਤੇ ਸੱਤ ਸਾਲ ਦੇ ਅਰਸੇ ਦੌਰਾਨ ਉਸ ਨੂੰ ਕਈ ਵਾਰ ਠੀਕ ਕਰਕੇ ਇਸ ਬਦਲੇ ਉਸ ਕੋਲੋਂ ਮੋਟੀਆਂ ਰਕਮਾਂ ਵਸੂਲੀਆਂ ਸਨ। ਗੁਰਵੇਲ ਸਿੰਘ ਨੇ ਦੱਸਿਆ ਕਿ ਪੰਡਿਤ ਇੰਦਰ ਲਾਲ ਇਸ ਬਿਮਾਰੀ ਨੂੰ ਉਸ ਦੀ ਮਾਨਸਿਕ ਕਮਜ਼ੋਰੀ ਸਮਝ ਕੇ ਉਸ ਦਾ ਮਾਨਸਿਕ ਅਤੇ ਆਰਥਿਕ ਸ਼ੋਸ਼ਣ ਕਰਦਾ ਆ ਰਿਹਾ ਸੀ ਅਤੇ ਇਸ ਲਈ ਉਹ ਉਸ ਤੋਂ ਤੰਗ ਆ ਚੁੱਕਾ ਸੀ। ਹੁਣ ਪੰਡਿਤ ਨੇ ਉਸ ਨੂੰ ਠੀਕ ਕਰਨ ਬਦਲੇ ਪੰਜ ਹਜ਼ਾਰ ਰੁਪਏ ਦੀ ਮੰਗ ਕੀਤੀ ਸੀ ਪਰ ਉਹ ਇਸ ਰਕਮ ਨੂੰ ਆਪਣੇ ’ਤੇ ਇੱਕ ਬੋਝ ਸਮਝਦਾ ਸੀ। ਉਸ ਨੇ ਇਸੇ ਕਾਰਵਾਈ ਦੀ ਆੜ ਹੇਠ ਪੰਡਿਤ ਨੂੰ 13 ਜਨਵਰੀ ਨੂੰ ਕਸਬਾ ਫਤਿਹਾਂਬਾਦ ਬੁਲਾ ਲਿਆ ਅਤੇ ਸ਼ਾਮ ਵੇਲੇ ਕਸਬੇ ਦੀ ਮੰਡੀ ਨੇੜੇ ਹੀ ਜਿਵੇਂ ਹੀ ਪੰਡਿਤ ਇਲਾਜ ਕਰਨ ਦੇ ਬਹਾਨੇ ਕਾਲਾ ਇਲਮ ਪੜ੍ਹਨ ਲੱਗਾ ਤਾਂ ਗੁਰਵੇਲ ਸਿੰਘ ਨੇ ਆਪਣੇ ਦਾਤਰ ਨਾਲ ਉਸ ਦਾ ਕਤਲ ਕਰ ਦਿੱਤਾ। ਇਸ ਸਬੰਧੀ ਵੈਰੋਵਾਲ ਪੁਲੀਸ ਨੇ ਧਾਰਾ 302, 201 ਅਧੀਨ ਇੱਕ ਕੇਸ ਪਹਿਲਾਂ ਹੀ ਦਰਜ ਕੀਤਾ ਹੋਇਆ ਹੈ।

(ਪੰਜਾਬੀ ਟ੍ਰਿਬਿਊਨ)

## ਪੁਤਰਜੀਵਕ ਬੀਜ ਦੀ ਜਾਂਚ ਰਿਪੋਰਟ

ਦੇਹਰਾਦੂਨ- ਯੋਗ ਗੁਰੂ ਰਾਮਦੇਵ ਦੀ ਫਾਰਮੇਸੀ ਵੱਲੋਂ ਤਿਆਰ ਦਵਾਈ ਪੁੱਤਰਜੀਵਕ ਬੀਜ ਦੀ ਜਾਂਚ ਲਈ ਬਣੀ ਕਮੇਟੀ ਨੇ ਆਪਣੀ ਰਿਪੋਰਟ ਉਤਰਾਖੰਡ ਸਰਕਾਰ ਨੂੰ ਸੌਂਪ ਦਿੱਤੀ ਹੈ ਤੇ ਇਹ ਯੋਗ ਗੁਰੂ ਦੇ ਹੱਕ ਵਿੱਚ ਨਹੀਂ ਹੈ। ਇਸ ਫਾਰਮੇਸੀ ਦਾ ਦਾਅਵਾ ਹੈ ਕਿ ਇਹ ਦਵਾਈ ਖਾਣ ਨਾਲ ਗਾਰੰਟੀ ਨਾਲ ਪੁੱਤ ਦਾ ਜਨਮ ਹੁੰਦਾ ਹੈ। ਇਸ ਦਵਾਈ ਦੀ ਜਾਂਚ ਲਈ ਰਾਜ ਸਰਕਾਰ ਨੇ ਕੇਂਦਰ ਦੇ ਹੁਕਮ ’ਤੇ ਤਿੰਨ ਮੈਂਬਰੀ ਕਮੇਟੀ ਬਣਾਈ ਸੀ। ਰਿਪੋਰਟ ਮੁੱਖ ਮੰਤਰੀ ਹਰੀਸ਼ ਰਾਵਤ ਨੂੰ ਭੇਜ ਦਿੱਤੀ ਗਈ ਹੈ ਤੇ ਹੁਣ ਇਹ ਅੱਗੋਂ ਕੇਂਦਰ ਸਰਕਾਰ ਨੂੰ ਦਿੱਤੀ ਜਾਵੇਗੀ। ਰਾਜ ਦੇ ਪ੍ਰਿੰਸੀਪਲ ਸਕੱਤਰ (ਸਿਹਤ) ਓਮ ਪ੍ਰਕਾਸ਼ ਨੇ ਕਿਹਾ ਕਿ ਰਿਪੋਰਟ ਯੋਗ ਗੁਰੂ ਦੇ ਹੱਕ ਵਿੱਚ ਨਹੀਂ ਹੈ ਪਰ ਉਨ੍ਹਾਂ ਹੋਰ ਵੇਰਵੇ ਦੇਣ ਤੋਂ ਇਨਕਾਰ ਕਰ ਦਿੱਤਾ।

(ਪੰਜਾਬੀ ਟ੍ਰਿਬਿਊਨ)

## ਇੰਡੀਅਨ ਸਾਇੰਸ ਕਾਂਗਰਸ: ਫਿਰ ਛਿੜਿਆ ਵਿਵਾਦ

ਮੈਸੂਰ - ਪਿਛਲੇ ਸਾਲ ਦੀ ਤਰ੍ਹਾਂ ਇਸ ਸਾਲ ਵੀ ਇੰਡੀਅਨ ਸਾਇੰਸ ਕਾਂਗਰਸ ਵਿਗਿਆਨ ਅਤੇ ਮਿਥਿਹਾਸਕ ਦਾਅਵਿਆਂ ਦੇ ਵਿਚਕਾਰ ਫਸ ਗਈ। ਸਾਇੰਸ ਕਾਂਗਰਸ ’ਚ ਭਗਵਾਨ ਸ਼ਿਵ ਨੂੰ ਚੌਗਿਰਦਾ ਮਾਹਰ ਕਰਾਰ ਦੇਣ ’ਤੇ ਵਿਵਾਦ ਛਿੜ ਗਿਆ ਹੈ। ਇੰਡੀਅਨ ਸਾਇੰਸ ਕਾਂਗਰਸ ’ਚ ਪੜ੍ਹੇ ਜਾਣ ਲਈ ਮੱਧ ਪ੍ਰਦੇਸ਼ ਪ੍ਰਾਈਵੇਟ ਯੂਨੀਵਰਸਿਟੀ ਰੈਗੂਲੇਟਰੀ ਕਮਿਸ਼ਨ ਦੇ ਚੇਅਰਮੈਨ ਅਖਿਲੇਸ਼ ਕੁਮਾਰ ਪਾਂਡੇ ਨੇ ਖੋਜ ਪੱਤਰ ਸੌਂਪਿਆ ਸੀ। ‘ਦੀ ਹਿੰਦੂ’ ਦੀ ਰਿਪੋਰਟ ਦੇ ਮੁਤਾਬਕ ਉਸ ਦੇ 380 ਸਫਿਆਂ ਦੇ ਖੋਜ ਪੱਤਰ ਦੇ ਕੁਝ ਹਿੱਸੇ ਸਾਹਮਣੇ ਆਉਣ ਦੇ ਬਾਅਦ ਸਾਇੰਸ ਕਾਂਗਰਸ ਦੇ ਕੁੱਝ ਮੈਂਬਰਾਂ ਨੇ ਸਵਾਲ ਖੜ੍ਹੇ ਕੀਤੇ ਹਨ।

ਮੈਂਬਰਾਂ ਦਾ ਕਹਿਣਾ ਹੈ ਕਿ ਕਿਸੇ ਪੇਪਰ ਨੂੰ ਸ਼ਾਮਲ ਕਰਨ ਤੋਂ ਪਹਿਲਾਂ ਬਕਾਇਦਾ ਸਕਰੀਨਿੰਗ ਕੀਤੀ ਜਾਣੀ ਚਾਹੀਦੀ ਹੈ। ਹਾਲਾਂਕਿ ਚੌਗਿਰਦਾ ਵਿਗਿਆਨ ਵਿਭਾਗ ਦੇ ਪ੍ਰਧਾਨ ਗੰਗਾਧਰ ਮਿਸ਼ਰਾ ਨੇ ਕਿਹਾ ਕਿ ਉਹ ਇਸ ਲੇਖ ਨੂੰ ਸ਼ਾਮਲ ਕਰਨ ਵਿੱਚ ਕੁਝ ਵੀ ਗਲਤ ਨਹੀਂ ਮੰਨਦੇ। ਉਨ੍ਹਾਂ ਕਿਹਾ ਕਿ ਪ੍ਰਾਚੀਨ ਸਮੇਂ ਵਿੱਚ ਭਾਰਤ ਵਿੱਚ ਲੋਕ ਵਾਤਾਵਰਣ ਸੁਰੱਖਿਆ ਨੂੰ ਕਿਸ ਤਰ੍ਹਾਂ ਮਹੱਤਵ ਦਿੰਦੇ ਸਨ। ਇਸ ਪਾਸੇ ਧਿਆਨ ਦੁਆਉਣ ਲਈ ਹੀ ਖੋਜ ਪੱਤਰ ਨੂੰ ਸ਼ਾਮਲ ਕੀਤਾ ਗਿਆ ਸੀ।

(ਨਵਾਂ ਜ਼ਮਾਨਾ)

# ਸੁਲਘਦੇ ਬੋਲ

## ਹਾਂ ! ਮੈਂ ਨਾਸਤਿਕ ਹਾਂ

ਹਾਂ, ਮੈਂ ਨਾਸਤਿਕ ਹਾਂ
ਮੇਰਾ ਰੱਬ ਦੀ ਹੋਂਦ ਵਿੱਚ
ਕੋਈ ਵਿਸ਼ਵਾਸ ਨਹੀਂ ਹੈ
ਫਿਰ ਵੀ ਜਦੋਂ ਲੋਕ ਲਿਖਦੇ ਨੇ
'ਰੱਬ ਤੇਰਾ ਭਲਾ ਕਰੇ'
'God Bless you'
ਤਾਂ ਮੈਨੂੰ ਬੁਰਾ ਨਹੀਂ ਲਗਦਾ
ਸਗੋਂ ਚੰਗਾ ਲਗਦਾ ਹੈ
ਕਿਉਂਕਿ ਇਹਦੇ ਵਿੱਚ ਲੁਕਿਆ ਹੁੰਦਾ ਹੈ
ਉਹਨਾਂ ਦਾ
ਮੇਰੇ ਪ੍ਰਤੀ ਪਿਆਰ
ਮੇਰੇ ਪ੍ਰਤੀ ਸਨੇਹ
ਤੇ ਮੇਰੇ ਪ੍ਰਤੀ ਸਤਿਕਾਰ।

ਮੇਰੀ ਰੱਬ ਨਾਲ ਕੋਈ ਦੁਸ਼ਮਣੀ ਨਹੀਂ ਹੈ
ਕਿਉਂਕਿ ਜਿਹਦੀ ਹੋਂਦ ਹੀ ਨਹੀਂ
ਉਹਦੇ ਨਾਲ ਦੁਸ਼ਮਣੀ ਕਾਹਦੀ ?

ਅਗਰ ਮੈਂ ਰੱਬ ਨੂੰ ਮੰਨਣ ਵਾਲਿਆਂ ਨੂੰ
ਦੁਸ਼ਮਣ ਸਮਝਦਾ ਹਾਂ
ਤਾਂ ਮੈਂ ਆਪਣੇ ਮਾਪਿਆਂ ਦਾ ਵੀ ਦੁਸ਼ਮਣ ਹਾਂ
ਕਿਉਂਕਿ
ਉਹ ਵੀ ਰੱਬ ਨੂੰ ਮੰਨਦੇ ਸਨ
ਮੈਂ ਆਪਣੇ ਵੱਡੇ-ਵਡੇਰਿਆਂ ਦਾ ਵੀ ਦੁਸ਼ਮਣ ਹਾਂ
ਕਿਉਂਕਿ ਰੱਬ, ਉਹਨਾਂ ਹੀ ਬਣਾਇਆ ਸੀ।

ਰੱਬ ਨੂੰ ਮੰਨਣ ਵਾਲੇ
ਰੱਬ ਨੂੰ ਬਣਾਉਣ ਵਾਲੇ
ਤੇ ਰੱਬ ਦੇ ਨਾਂ 'ਤੇ ਆਸ਼ੀਰਵਾਦ ਦੇਣ ਵਾਲੇ
ਸਾਰੇ ਮੇਰੇ ਆਪਣੇ ਹਨ।
ਜੇ ਦੁਸ਼ਮਣ ਹਨ
ਤਾਂ ਰੱਬ ਦੇ ਨਾਂ 'ਤੇ
ਭੰਬਲਭੂਸੇ 'ਚ ਪਾ ਕੇ
ਜਨਤਾ ਨੂੰ ਲੁੱਟਣ ਵਾਲੇ

ਜੇ ਦੁਸ਼ਮਣ ਹਨ
ਤਾਂ ਰੱਬ ਦੇ ਨਾਂ 'ਤੇ
ਭਰਾਵਾਂ ਹੱਥੋਂ
ਭਰਾਵਾਂ ਦਾ ਕਤਲ ਕਰਵਾਉਣ ਵਾਲੇ।

ਹਾਂ, ਮੈਂ ਨਾਸਤਿਕ ਹਾਂ
ਮੇਰਾ ਰੱਬ ਦੀ ਹੋਂਦ ਵਿੱਚ
ਕੋਈ ਵਿਸ਼ਵਾਸ ਨਹੀਂ
ਪਰ ਤੁਹਾਡੀ ਹੋਂਦ ਵਿੱਚ ਤਾਂ ਹੈ।

**(ਇੱਕ ਬੇਨਾਮ ਕਵੀ ਦੇ ਧੰਨਵਾਦ ਸਹਿਤ)**

---

## ਰੋਹਿਤ ਵੇਮੁਲਾ ਦੇ ਨਾਂ

ਇਹ ਆਤਮ ਹੱਤਿਆ ਨਹੀਂ,
ਆਦਮ-ਹੱਤਿਆ ਹੈ
ਆਤਮਾ ਤਾਂ ਕੋਹ ਸੁੱਟੀ ਸੀ
ਆਰੀਆ ਦੇ ਪਹਿਲੇ ਹੱਲੇ ਨਾਲ
ਤੇ ਮਨੂੰ ਨੇ ਜਾ ਬਿਠਾਇਆ ਸੀ
ਚੌਥੇ ਵਰਣ ਨੂੰ
ਸ਼ਿਵ ਦਿਆਂ ਚਰਨਾਂ 'ਚ
ਜਿੱਥੇ ਬੈਠ ਲਿਖਵਾਇਆ ਗਿਆ ਸੀ
ਤੇਰੇ ਤੋਂ ਮੌਤ ਦਾ ਖੋਜ਼ ਪੱਤਰ
ਤੂੰ ਜਿਨ੍ਹਾਂ ਸਿਤਾਰਿਆਂ ਤੱਕ ਸਫ਼ਰ ਕਰਨਾ ਲੋਚਦਾ ਸੀ
ਉਹ ਤਾਰੇ ਗਵਾਹ ਨੇ,ਹਰ ਹਮਲੇ ਦੇ
ਉਹਨਾਂ ਤਾਰਿਆਂ ਨੇ ਤੱਕਿਆ ਹੈ
ਦਾਦਰੀ ਤੇ ਮੁਜ਼ੱਫ਼ਰਨਗਰ ਨੂੰ
ਤੇਰੇ ਜਾਣ ਮਗਰੋਂ ਇਹ ਤਾਰੇ
ਸੜਕਾਂ ਤੇ ਉਤਰ ਆਏ ਨੇ
ਜਿਨ੍ਹਾਂ ਮਗਰ ਹੋ ਤੁਰੇ ਨੇ
ਸਦੀਆਂ ਤੋਂ ਦੁਰਕਾਰੇ
ਜਿਨ੍ਹਾਂ ਨੂੰ ਮੱਖਣ ਤਾਂ ਕੀ
ਦੁੱਧ ਦੀ ਛਿੱਟ ਤੋਂ ਵੀ
ਵਿਰਵੇ ਰੱਖਿਆ ਗਿਆ ਸੀ
ਇਹ ਹੁਣ ਮਹਿਜ਼ ਵੋਟ ਅੰਕੜੇ
ਨਹੀਂ ਰਹਿਣਗੇ

**ਜੈਦੀਪ ਢੋਲੇਵਾਲ**
98781 42232

# ਅਧਿਆਤਮਿਕਤਾ ਅਤੇ ਸਿਆਸਤ



**ਹਰੀਸ਼ ਖਰੇ**

ਦੋ ਹਫਤੇ ਪਹਿਲਾਂ ਚੰਡੀਗੜ੍ਹ ਦੇ ਇੱਕ ਅਹਿਮ ਨਾਗਰਿਕ ਨੇ ਪੁੱਛਿਆ ਕਿ ਮੈਂ ਸ਼੍ਰੀ ਸ਼੍ਰੀ ਰਵੀ ਸ਼ੰਕਰ ਦੀ 'ਆਰਟ ਆਫ ਲਿਵਿੰਗ' ਸੰਸਥਾ ਦੇ ਮੈਂਬਰਾਂ ਲਈ ਕੁਝ ਸਮਾਂ ਕੱਢ ਸਕਾਂਗਾ ? ਇਹ ਮੰਨਣ ਵਾਲੀ ਗੱਲ ਹੈ ਕਿ ਗੁਰੂਆਂ ਦੀ ਭੀੜ ਭੜੱਕੇ ਵਾਲੀ ਮੰਡੀ ਵਿੱਚ ਰਵੀ ਸ਼ੰਕਰ ਨੇ ਆਪਣੇ ਲਈ ਨਿਵੇਕਲਾ ਥਾਂ ਬਣਾ ਲਿਆ ਹੈ। ਮੈਂ ਜੁਆਬ ਦਿੱਤਾ ਕਿ ਮੈਂ ਉਨਾਂ ਨੂੰ ਖੁਸ਼ੀ ਖੁਸ਼ੀ ਮਿਲਾਂਗਾ ਪਰ, 'ਉਨਾਂ ਨੂੰ ਇੰਨਾਂ ਜਰੂਰ ਦੱਸ ਦੇਣਾ ਕਿ ਮੈਨੂੰ ਉਨਾਂ ਦੀ ਸਿਆਸਤ ਪਸੰਦ ਨਹੀਂ'। ਕੁਝ ਦਿਨ ਪਹਿਲਾਂ ਆਰਟ ਆਫ ਲਿਵਿੰਗ ਦੇ ਜਹੀਨ ਤੇ ਨਫੀਸ ਏਲਚੀ ਸੰਜੀਵ ਕੱਕੜ ਨੂੰ ਵੀ ਮਿਲਣ ਦਾ ਮੈਨੂੰ ਸੁਭਾਗ ਪ੍ਰਾਪਤ ਹੋਇਆ। ਉਸਨੇ ਮੈਨੂੰ, 'ਸੈਲੀਬ੍ਰੇਟਿੰਗਸਾਈਲੈਂਸ' (ਖਾਮੋਸ਼ੀ ਦਾ ਜਸ਼ਨ)ਨਾਂ ਪੁਸਤਕ ਭੇਂਟ ਕੀਤੀ ਜੋ ਸ਼੍ਰੀ ਸ਼੍ਰੀ ਰਵੀ ਸ਼ੰਕਰ ਦੇ ਪ੍ਰਵਚਨਾਂ ਦਾ ਸੰਗ੍ਰਿਹ ਹੈ'। ਕੱਕੜ ਨੇ ਇਹ ਮੁਲਾਕਾਤ ਇਹ ਜਾਨਣ ਲਈ ਕੀਤੀ ਸੀ ਕਿ ਮੈਂ ਅਗਲੇ ਮਹੀਨੇ ਦਿੱਲੀ ਵਿੱਚ ਹੋਣ ਵਾਲੇ 'ਸੰਸਾਰ ਸਭਿਆਚਾਰ ਉਤਸਵ' ਵਿੱਚ ਹਾਜਰੀ ਭਰਨੀ ਚਾਹਾਂਗਾ। ਇਹ ਉਤਸਵ ' ਮਾਨਵਤਾ ਦੀ ਸੇਵਾ' ਦੇ 35 ਸਾਲਾਂ ਜਸ਼ਨਾਂ ਵਜੋਂ ਇੰਤਜਾਮਿਆ ਗਿਆ ਹੈ। ਇਸ ਵਾਸਤੇ ਬੜੀ ਪ੍ਰਭਾਵਸ਼ਾਲੀ 'ਰੀਸੈਪਸ਼ਨ ਕਮੇਟੀ' ਬਣੀ ਹੈ ਜਿਸ ਵਿੱਚ ਆਲਮੀ ਪੱਧਰ ਦੀਆਂ ਹਸਤੀਆਂ ਸ਼ਾਮਿਲ ਹਨ। ਉਤਸਵ ਵਿੱਚ ਲਗਭਗ 35 ਲੱਖ ਲੋਕਾਂ ਵਲੋਂ ਸ਼ਿਰਕਤ ਕੀਤੇ ਜਾਣ ਦੀ ਸੰਭਾਵਨਾ ਹੈ। ਕੱਕੜ ਨੇ ਰਵੀ ਸ਼ੰਕਰ ਦੀ ਸਿਆਸਤ ਬਾਰੇ ਮੇਰੀ ਨਾ ਪਸੰਦੀ ਦਾ ਮਾਮਲਾ ਬੜੀ ਨਫਾਸਤ ਨਾਲ ਉਠਾਇਆ। ਮੈਂ ਆਪਣੇ ਮਨ ਦੀ ਗੱਲ ਦੁਹਰਾ ਦਿੱਤੀ, ਜਿਹੜੀ ਸਿਆਸੀ ਸਾਂਝ ਉਨਾਂ ਦੀ ਹੈ, ਉਹ ਮੇਰੀ ਮਨਭਾਉਂਦੀ ਨਹੀਂ, ਉਹ ਉਸ ਹਜੂਮ ਨਾਲ ਜੁੜੇ ਹੋਏ ਹਨ ਜਿਸਦੀ ਸਿਆਸਤ ਮੇਰੀ ਸੋਚ ਮੁਤਾਬਿਕ ਪਿਛਾਂਹ ਖਿਚੂ ਅਤੇ ਪੁਰਾਤਨ ਪੰਥੀ ਹੈ। ( ਆਰਟ ਆਫ ਲਿਵਿੰਗ ਦੇ ਇੱਕ ਨੁਮਾਇੰਦੇ ਨੂੰ 2014 ਦੀਆਂ ਚੋਣਾਂ ਵਿੱਚ ਭਾਜਪਾ ਦੀ ਟਿਕਟ ਮਿਲੀ ਸੀ, ਤੇ ਉਹ ਜਿੱਤ ਗਿਆ ਸੀ)

ਮੇਰੀ ਪੱਕੀ ਰਾਇ ਤੇ ਸੋਚ ਹੈ ਜੋ ਕਿ ਰੂਹਾਨੀ ਸਿਹਤਮੰਦੀ ਦਾ 'ਕਾਰੋਬਾਰ' ਕਰਦੇ ਹਨ, ਉਨਾਂ ਨੂੰ ਸਿਆਸੀ ਮਾਮਲਿਆਂ ਤੋਂ ਦੂਰ ਰਹਿਣਾ ਚਾਹੀਦਾ ਹੈ। ਸਿਆਸੀ, ਮਾਮਲਿਆਂ ਵਿੱਚ ਬਹੁਤ ਕੁਝ ਪੱਖਪਾਤੀ ਤੇ ਗੈਰ ਰੂਹਾਨੀ ਵਾਪਰਦਾ ਹੈ। ਕੱਕੜ ਨੇ ਪੂਰੀ ਨਫਾਸਤ ਨਾਲ ਮੈਨੂੰ ਸੁਣਿਆ ਤੇ ਫਿਰ ਨਿਮਰਤਾ ਨਾਲ ਦਲ਼ੀਲ ਦਿੱਤੀ ਕਿ ਇਸ ਮਾਮਲੇ ਵਿੱਚ ਦੋ-ਰਾਵਾਂ ਹਨ ਅਤੇ ਉਨਾਂ ਲੋਕਾਂ ਦੀ ਗਿਣਤੀ ਘੱਟ ਨਹੀਂ ਜਿੰਨਾਂ ਮੁਤਾਬਿਕ ' ਅਧਿਆਤਮਕ ਬੰਦਿਆਂ ' ਨੂੰ ਜਨਤਕ ਪਿੜ ਵਿੱਚ ਜਰੂਰ ਦਾਖਲ ਹੋਣਾ ਚਾਹੀਦਾ ਹੈ, ਕਿਉਂਕਿ ਸਿਆਸਤ ਦੀ ਗੰਦਗੀ ਨੂੰ ਧੋਣ ਦੀ ਸਮਰੱਥਾ ਸਿਰਫ ਉਨਾਂ ਕੋਲ ਹੁੰਦੀ ਹੈ। ਅਧਿਆਤਮਕ ਭਾਈਚਾਰੇ ਨੂੰ ਜਰੂਰ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ। ਇਸ ਦਲੀਲ ਨਾਲ ਮੈਂ ਸਹਿਮਤ ਨਹੀਂ। ਇਸ ਮਸਲੇ ਬਾਰੇ ਮੇਰੀ ਸੋਚ ਤੇ ਸੁਹਜ ਜਵਾਨੀ ਦੇ ਦਿਨਾਂ ਵਿੱਚ ਵਿਕਸਿਤ ਹੋ ਗਏ ਸਨ। ਜਦੋਂ ਮੈਂ ਸਿਨ ਕਲੇਅਰ ਲੁਇਸ ਦਾ ਨਾਵਲ ' ਐਲਮਰਗੈਂਟਰੀ' ਪੜ੍ਹਿਆ ਸੀ । ਇਹ ਨਾਵਲ ਈਸਾਈ ਪਾਧਰੀਆਂ ਦੇ ਸਮੂਹ ਬਾਰੇ ਹੈ। ਹਾਲ ਹੀ ਵਿੱਚ, ਜੌਹਨ ਅਪਡਾਈਕ ਦੇ ਨਾਵਲ 'ਐਸ' ਵਿੱਚ ਵੀ ਗੁਰੂਆਂ ਦੇ ਕਾਰੋਬਾਰ ਦੀਆਂ ਸਿਉਣਾਂ ਤੇ ਚਾਕ ਉਧੇੜੇ ਹਨ। ਭਾਰਤ ਵਿੱਚ ਅਜਿਹੇ ਗੁਰੂਆਂ ਦੀ ਕਦੇ ਵੀ ਕਮੀ ਨਹੀਂ ਰਹੀ ਜੋ ਵਿਵੇਕ, ਰੂਹਾਨੀ ਅਤੇ ਧਾਰਮਿਕਤਾ ਦਾ ਪ੍ਰਸ਼ਾਦ ਵੰਡਦੇ ਹਨ। ਸਾਡੇ ਆਪਣੇ ਖਿੱਤੇ ਵਿੱਚ ਵੀ ਧਰਮ ਤੇ ਰੂਹਾਨੀਅਤ ਦਰਮਿਆਨ ਲਕੀਰਾਂ ਧੁੰਦਲੀਆਂ ਪੈ ਚੁੱਕੀਆਂ ਹਨ ਅਤੇ ਬਿਲਕੁਲ ਉਵੇਂ ਹੀ ਧਰਮ ਤੇ ਸਿਆਸਤ ਦਰਮਿਆਨ ਵਾਪਰਿਆ ਹੈ। ਇਸ ਵਰਤਾਰੇ ਦੇ ਸਿੱਟੇ ਅਕਸਰ ਹੀ ਨਾਸਾਜਗੀ ਵਾਲੇ ਹੀ ਰਹਿੰਦੇ ਹਨ। ਸਿਆਸਤਦਾਨ ਬੜਾ ਸ਼ਾਤਿਰ ਹੁੰਦਾ ਹੈ। ਉਹ ਜਾਣਦਾ ਹੈ ਕਿ ਡੇਰਿਆਂ, ਗੁਰੂਦੁਆਰਿਆਂ, ਮੰਦਰਾਂ , ਮੱਠਾਂ, ਮਸਜਿਦਾਂ ਤੇ ਗਿਰਜਿਆਂ ਦੇ ਅੰਦਰ ਸਾਂਝਾਂ ਤੇ ਯਕਜਹਿਤੀਆਂ ਪੈਦਾ ਹੁੰਦੀਆਂ ਹਨ। ਅਜਿਹੇ ਭਾਈਚਾਰਿਆਂ ਤੇ ਹੀ ਤਾਂ ਸਿਆਸਤਦਾਨ ਦੀ ਨਜਰ ਹੁੰਦੀ ਹੈ। ਸਿਆਸਤ ਦਾਨ ਧਾਰਮਿਕ ਆਗੂ ਨੂੰ ਆਪਣੇ ਟਿਕਾਣੇ ਤੇ ਸੱਦਦਾ ਹੈ। ਇਹ ਪੇਸ਼ਕਸ਼ ਕਰਕੇ ਕਿ ਉਹ ਰੂਹਾਨੀ ਆਗੂ ਦੇ ਪ੍ਰਵਚਨ ਤੇ ਸਿਖਿਆਵਾਂ ਸੁਣੇਗਾ ਤੇ ਅਮਲ ਕਰੇਗਾ। ਗੁਰੂ ਨੂੰ ਯਕੀਨ ਹੁੰਦਾ ਹੈ ਕਿ ਉਹ ਸਿਆਸਤਦਾਨ ਦੇ 'ਅੱਡੇ ' ਉਤੋਂ ਜਾ ਕੇ ਉਥੋਂ ਹਰ ਤਰਾਂ ਦੀ ਲਾਗ ਤੋਂ ਅਛੋਹ ਪਰਤ ਆਵੇਗਾ।

ਕੋਈ ਵੀ ਇਹ ਨਹੀਂ ਕਹਿ ਸਕਦਾ ਹੈ ਕਿ ਏਨੇ ਸਾਰੇ ਧਾਰਮਿਕ ਤੇ ਅਧਿਅ ਤਮਕ ਗੁਰੂਆਂ ਦੀ ਰੂਹਾਨੀ ਸ਼ਮੂਲੀਅਤ ਦੇ ਬਾਵਜੂਦ ਸਾਡੀ ਸਿਆਸਤ ਪਹਿਲਾ ਨਾਲੋਂ ਸੁਥਰੀ, ਸੁਹਜਮਈ ਜਾਂ ਸਹਿਜਮੱਤੀ ਹੋਈ ਹੈ। ਨਾ ਹੀ ਸਾਡੇ ਸਮਾਜ ਨੂੰ ਧਾਰਮਿਕ ਪ੍ਰਚਾਰਕਾਂ ਦੀ 'ਲੋੜੋਂ ਵਧ ਸਪਲਾਈ' ਤੋਂ ਕੋਈ ਫਾਇਦਾ ਹੋਇਆ ਹੈ। ਅਸਲੀਅਤ ਤਾਂ ਇਹ ਹੈ ਕਿ ਅਸੀਂ ਪਹਿਲਾਂ ਨਾਲੋ ਵੱਧ ਹਿੰਸਕ, ਵੱਧ ਲਾਲਚੀ ਤੇ ਵੱਧ ਸੁਆਰਥੀ ਹੋ ਗਏ ਹਾਂ।

# ਹਨੇਰੇ ਦੀਆਂ ਲਕੀਰਾਂ

ਕੇਹਰ ਸ਼ਰੀਫ



ਕਿਸਮਤਵਾਦੀ ਲੋਕ ਆਪਣੇ ਆਪ ਨਾਲ ਬਿਨਾਂ ਮਤਲਬ ਰੁੱਸੇ ਹੋਏ ਅਤੇ ਬਿਨਾਂ ਕਿਸੇ ਕਾਰਨ ਜ਼ਿੰਦਗੀ ਦੇ ਹਾਰੇ ਹੋਏ ਉਦਾਸ ਪੁੱਤਰ ਹੁੰਦੇ ਹਨ। ਪਤਾ ਨਹੀਂ ਕਿਉਂ ਉਹ ਕੁੱਝ ਕਰ ਗੁਜ਼ਰਨ ਤੋਂ ਬਿਨਾਂ ਹੀ ਆਪਣੇ ਆਪ ਵੱਲ ਪਿੱਠ ਕਰਕੇ ਤੁਰਨ ਦੇ ਆਦੀ ਹੋ ਜਾਂਦੇ ਹਨ? ਉਨ੍ਹਾਂ ਵਿੱਚੋਂ ਬਹੁਤ ਸਾਰੇ ਕੁੱਝ ਵੀ ਸੋਚਣ ਤੇ ਵਿਚਾਰਨ ਤੋਂ ਪਾਸਾ ਵੱਟਦੇ ਹਨ, ਘਬਰਾਉਂਦੇ ਹਨ। ਆਪਣੇ ਆਪ ਤੋਂ ਡਰਦੇ ਵੀ ਹਨ, ਲੁਕਦੇ ਵੀ, ਸਵਾਲ ਪੈਦਾ ਹੁੰਦਾ ਹੈ ਕਿ ਕੀ ਹੋਣਗੇ ਉਹ ਲੋਕ ਜੋ ਆਪਣਾ ਸਾਹਮਣਾ ਕਰਨੋਂ ਵੀ ਕਤਰਾਉਂਦੇ ਹਨ? ਉਨ੍ਹਾਂ ਨੂੰ ਤਾਂ ਇਹ ਵੀ ਨਹੀਂ ਪਤਾ ਹੁੰਦਾ ਕਿ ਉਹ ਕਿਹੜੀ ਜ਼ਿੰਦਗੀ ਜੀਅ ਰਹੇ ਹਨ? ਅਤੇ ਅਜਿਹਾ ਕਿਉਂ ਹੋ ਰਿਹਾ ਹੈ? ਜਾਂ ਇਉਂ ਵੀ ਕਿਹਾ ਜਾ ਸਕਦਾ ਹੈ ਉਹ ਜ਼ਿੰਦਗੀ ਨਹੀਂ ਜੀਅ ਰਹੇ ਹੁੰਦੇ ਬਸ 'ਜੂਨ' ਪੂਰੀ ਕਰ ਰਹੇ ਹੁੰਦੇ ਹਨ, ਨਿਰੇ ਝੂਠੇ ਅਤੇ ਨਾ ਪੂਰੇ ਹੋਣ ਵਾਲੇ ਲਾਰਿਆਂ ਦੇ ਆਸਰੇ।

ਸਾਹਸ ਵਾਲੇ ਲੋਕ ਸੋਚਣ ਦਾ ਕਾਰਜ ਕਰਦੇ ਹਨ। ਦਲੀਲ ਦੀ ਕਸੌਟੀ ਤੇ ਹੀ ਸੱਚ ਝੂਠ ਪਰਖੇ ਜਾ ਸਕਦੇ ਹਨ ਜਿਸਦੇ ਸਿੱਟੇ ਵਜੋਂ ਅਸਲੀ ਸਥਿਤੀ ਸਾਹਮਣੇ ਆਉਂਦੀ ਹੈ। ਇਹ ਜਿਵੇਂ ਦੀ ਵੀ ਹੋਵੇ ਇਸਤੋਂ ਬਚ ਕੇ ਲੰਘਿਆ ਹੀ ਨਹੀਂ ਜਾ ਸਕਦਾ। ਸਿਆਣਪ ਭਰੀ ਬਹਾਦਰੀ ਤਾਂ ਇਸ ਵਿੱਚ ਹੀ ਹੈ ਕਿ ਅਣਸੁਖਾਵੀਆਂ ਸਥਿਤੀਆਂ ਨੂੰ ਵੀ ਵਿਚਾਰਿਆ, ਸਮਝਿਆ, ਟੱਕਰਿਆ ਤੇ ਸੁਲਝਾਇਆ ਜਾਵੇ। ਭਾਵ, ਇਸ ਤਰ੍ਹਾਂ ਦੇ ਯਤਨ ਜਰੂਰ ਕੀਤੇ ਜਾਣ ਕਿ ਕੁੱਝ ਸਾਰਥਕ ਹੋ ਸਕੇ। ਸਿਰਫ ਇਸ ਤਰ੍ਹਾਂ ਹੀ ਅੱਗੇ ਵਧਿਆ ਜਾ ਸਕਦਾ ਹੈ, ਦੂਜਾ ਰਾਹ ਹੀ ਕੋਈ ਨਹੀਂ। ਮਨੁੱਖੀ ਜੀਵਨ ਦੇ ਅਸਲ ਦਾ ਸਵਾਲ ਭਾਵ ਜ਼ਿੰਦਗੀ ਦੇ ਅਰਥ ਢੂੰਡਣੇ। ਇਹ ਕਿਸੇ ਨਾ ਬੁੱਝੀ ਜਾਣ ਵਾਲੀ ਬੁਝਾਰਤ ਵਰਗੇ ਨਾ ਹੋਣ, ਸਗੋਂ ਕਈ ਵਾਰ ਤਾਂ ਔਕੜਾਂ ਭਰੇ ਪਲਾਂ ਵਿੱਚੋਂ ਲੰਘਣ ਨਾਲ ਮਨੁੱਖੀ ਮਨ ਦੀਆਂ ਹੋਰ ਤਹਿਆਂ ਖੁੱਲ੍ਹਦੀਆਂ ਹਨ, ਨਵੀਆਂ ਜੁਗਤਾਂ, ਨਵੇਂ ਵਿਚਾਰ, ਨਵੀਂ ਸੋਚ, ਨਵਾਂ ਜੁੱਸਾ ਪੈਦਾ ਹੁੰਦਾ ਹੈ। ਇਹ ਮਨੁੱਖੀ ਮਨ ਦੀ ਜਗਿਆਸਾ ਹੀ ਹੈ ਜੋ ਜ਼ਿੰਦਗੀ ਨੂੰ ਨਵੇਂ ਅਰਥ ਪ੍ਰਦਾਨ ਕਰਨ ਵਿੱਚ ਅਗਵਾਈ ਤੇ ਮੱਦਦ ਕਰਦੀ ਹੈ ਅਤੇ ਇਹ ਲਗਾਤਾਰ ਅੱਗੇ ਤੁਰਨ ਨਾਲ ਹੁਲਾਸਮਈ ਵਰਤਾਰਾ ਹੋ ਨਿੱਬੜਦਾ ਹੈ। ਇਸਦੇ ਆਸਰੇ ਹੀ ਜ਼ਿੰਦਗੀ ਦੀ ਭਰਪੂਰਤਾ ਨੂੰ ਮਾਣਿਆ ਜਾ ਸਕਦਾ ਹੈ।

ਜ਼ਿੰਦਗੀ ਨੂੰ ਕਦੇ ਵੀ ਪਛਤਾਵੇ ਵਰਗੀ ਨਹੀਂ ਸਮਝਿਆ ਜਾਣਾ ਚਾਹੀਦਾ, ਸਗੋਂ ਔਖੇ ਸੌਖੇ ਪਲਾਂ ਨੂੰ ਬਦਲਦੀਆਂ ਰੁੱਤਾਂ ਦੇ ਤਬਦੀਲ ਹੋ ਰਹੇ ਮੌਸਮਾਂ ਵਾਂਗ ਹੀ ਲਿਆ ਜਾਣਾ ਚਾਹੀਦਾ ਹੈ, ਬਿਲਕੁਲ ਕੁਦਰਤ ਦੇ ਨੇਮਾਂ ਵਾਂਗ। ਸ਼ਾਇਦ ਬਹੁਤ ਸਾਰੇ ਲੋਕ ਇਹ ਵੀ ਨਾ ਚਾਹੁਣ ਕਿ ਮੌਸਮ ਸਦਾ ਹੀ ਇਕਸਾਰ ਜਿਹਾ ਤੁਰਿਆ ਜਾਵੇ। ਕਿੰਨਾ ਅਜੀਬ ਤੇ ਹੁਲਾਸ ਭਰਪੂਰ ਹੁੰਦਾ ਹੈ ਕੁਦਰਤ ਦਾ ਅਦਭੁੱਤ ਨਜ਼ਾਰਿਆਂ ਨੂੰ ਪੇਸ਼ ਕਰਨਾ, ਕਦੇ ਬਸੰਤ ਤੇ ਕਦੇ ਪੱਤਝੜ, ਕਦੇ ਪਿੰਡਾ ਲੂੰਹਦੀ ਗਰਮੀ ਅਤੇ ਕਦੇ ਹੱਡ ਠਾਰਦੀ ਸਰਦੀ। ਕਦੇ ਲੰਮੀ ਔੜ ਤੇ ਕਦੇ ਹੱਦਾਂ ਬੰਨੇ ਤੋੜਦਾ ਮੇਘਲਾ। ਇਹ ਸਭ ਸਾਡੀ ਜ਼ਿੰਦਗੀ ਵਿੱਚ ਹੀ ਵਾਪਰਦਾ ਹੈ। ਇਸ ਤੋਂ ਹੈਰਾਨ ਹੋਣ ਦੀ ਭਲਾਂ ਕੀ ਤੁਕ ਹੋਈ? ਇਸਤੋਂ ਡਰ ਕੇ ਭੱਜਿਆ ਵੀ ਕਿੱਥੇ ਜਾ ਸਕਦਾ ਹੈ? ਤੇ ਭੱਜਣਾ ਹੋਇਆ ਵੀ ਕਿਉਂ? ਕਿਉਂਕਿ ਭੱਜਣਾ ਤਾਂ ਨਾ ਹੀ ਹਾਰ ਦਾ ਹੈ।

ਬਚਪਨ, ਜੁਆਨੀ, ਬੁਢਾਪਾ, ਮਾਪਿਆਂ ਦੀ ਛਾਂ, ਭੈਣ ਭਰਾਵਾਂ ਦਾ ਮੋਹ ਤੇ ਬੱਚਿਆਂ ਦਾ ਲਾਡ ਪਿਆਰ ਇਹ ਸਭ ਜ਼ਿੰਦਗੀ ਦੇ ਹੁਲਾਰੇ ਹਨ। ਜਾਇਦਾਦਾਂ ਦੇ ਝਗੜੇ, ਵੰਡ ਵੰਡਾਈ, ਭੈਣਾਂ-ਭਰਾਵਾਂ, ਪਿਉ-ਪੁੱਤਰਾਂ ਵਿੱਚ ਤਕਰਾਰ ਆਦਿ ਪਰਿਵਾਰਾਂ ਅੰਦਰ ਦੁਖਦਾਈ ਮੌਕੇ ਵੀ ਪੈਦਾ ਕਰਦੇ ਹਨ ਪਰ ਮੋਹ ਭਰੇ ਰਿਸ਼ਤਿਆਂ ਵਿਚਲੀਆਂ ਤੰਦਾਂ ਆਖਰ ਇੰਨ੍ਹਾਂ ਨੂੰ ਸੁਲਝਾਅ ਸਕਦੀਆਂ ਹਨ ਅਤੇ ਸੰਵਾਰ ਲੈਂਦੀਆਂ ਹਨ। ਵੱਡਿਆਂ ਦਾ ਆਪਣੀ ਉਮਰ ਨੂੰ ਭੋਗ ਕੇ ਇਸ ਸੰਸਾਰ ਤੋਂ ਰੁਖ਼ਸਤ ਹੋਣਾ ਤੇ ਨਵੇਂ ਜੀਆਂ ਦੀ ਆਮਦ ਇਸ ਸੰਸਾਰ ਨੂੰ ਤੋਰੀ ਰੱਖਦੇ ਹਨ। ਅਸੀਂ ਕਿਸੇ ਆਪਣੇ ਦੇ ਤੁਰ ਜਾਣ ਤੇ ਬਹੁਤ ਹੀ ਉਦਾਸ ਹੋ ਜਾਂਦੇ ਹਾਂ। ਅੱਜ ਦੇ ਸਮੇਂ ਤਾਂ ਬਹੁਤੇ ਲੋਕ ਆਪਣੇ ਪਰਿਵਾਰਾਂ ਤੱਕ ਹੀ ਸੀਮਤ ਹੋ ਕੇ ਰਹਿ ਗਏ ਹਨ। ਪਰ ਲੋੜ ਨੀਲੇ ਅਸਮਾਨ ਤੱਕ ਖਿਲਰ ਜਾਣ ਦੀ ਹੈ, ਜ਼ਿੰਦਗੀ ਦੇ 'ਸੱਤ ਰੰਗ', 'ਸੱਤ ਸੁਆਦ' ਅਤੇ 'ਸੱਤ ਸੁਰਾਂ' ਨੂੰ ਜਿਗਰੇ ਅਤੇ ਸੂਝ ਨਾਲ ਫੜਨ ਦੀ ਹੈ। ਇਹ ਹੋਵੇ ਕਿਵੇਂ? ਬਹੁਤੇ ਲੋਕਾਂ ਦੇ ਇਹੋ ਨੁਕਤਾ ਹੱਥ ਨਹੀਂ ਆ ਰਿਹਾ। ਇੱਥੋਂ ਹੀ ਕਾਫੀ ਸਾਰੇ ਲੋਕ ਭਟਕਣ ਦੇ ਰਾਹ ਪੈ ਜਾਂਦੇ ਹਨ, ਤੇ ਉਹ ਬਿਨਾਂ ਕੁਝ ਸੋਚੇ ਸਮਝੇ ਭਟਕਣ ਦੇ ਆਸਰੇ ਹੀ ਜ਼ਿੰਦਗੀ ਗੁਜਾਰ ਦਿੰਦੇ ਹਨ।

ਸਮਾਜ ਦੀ ਅਗਵਾਈ ਕਰਨ ਵਾਲਿਆਂ ਨੇ ਇਸਨੂੰ ਬੀਮਾਰ ਕਰ ਦਿੱਤਾ ਹੈ। ਉਨ੍ਹਾਂ ਨੂੰ ਖੁਦ ਆਪਣੇ ਆਪ 'ਤੇ ਇਤਬਾਰ ਨਹੀਂ। ਭਲਾਂ ਕੋਈ ਡੋਲਿਆ ਹੋਇਆ ਕਿਸੇ ਦੂਸਰੇ ਨੂੰ ਕੀ ਢਾਰਸ, ਹੌਂਸਲਾ ਤੇ ਅਗਵਾਈ ਦੇ ਸਕਦਾ ਹੈ? ਛੋਟੇ ਵੱਡੇ ਨਗਰਾਂ/ਸ਼ਹਿਰਾਂ ਦੀਆਂ ਸੜਕਾਂ ਦੇ ਕੰਢੇ ਤਪੜੀ ਵਿਛਾ ਕੇ ਬੈਠੇ ਦੂਜਿਆਂ ਦਾ ਭਵਿੱਖ ਵੇਚਣ (ਵੇਖਣ ਨਹੀਂ) ਵਾਲੇ ਆਪਣੀ ਭੁੱਖ ਦੂਰ ਕਰਨ ਵਾਸਤੇ ਹੋਰ ਲੋਕਾਂ ਨੂੰ ਨਿੱਤ ਮੂਰਖ ਬਣਾਉਂਦੇ ਦੇਖੇ ਜਾ ਸਕਦੇ ਹਨ। ਆਪਣੇ ਹੀ ਪੇਟ ਨੂੰ ਝੁਲਕਾ ਦੇਣ ਖਾਤਰ ਉਹ ਹੋਰਨਾਂ ਨੂੰ ਲਿਸ਼ਕਦੇ ਭਵਿੱਖ ਦਾ ਲਾਰਾ ਵੇਚਦੇ ਹਨ। ਜੇ

ਕਿਸੇ ਦਾ ਭਵਿੱਖ ਚੰਗਾ ਨਾ ਵੀ ਹੋਵੇ (ਉਹ ਕਿਹੜਾ ਜਾਣਦੇ ਹੁੰਦੇ ਹਨ) ਤਾਂ ਉਹ ਉਸ ਤੇ ਭਾਰੂ ਹੋਏ ਗ੍ਰਹਿਆਂ ਨੂੰ ਟਾਲ ਕੇ ਅਗਲੇ ਦੇ ਭਵਿੱਖ ਨੂੰ ਝੂਠ ਦੀ ਕਲੀ ਕਰਨ ਦਾ ਕਾਰਜ ਨਿਭਾਉਂਦੇ ਹਨ। ਲੋਭ ਦਾ ਮਾਰਿਆ ਤੇ ਡਰਿਆ ਇਨਸਾਨ ਭਵਿੱਖ ਨੂੰ ਕਲੀ ਕਰਨ ਵਾਲੇ ਦੀ ਫੀਸ ਤਾਰ ਦਿੰਦਾ ਹੈ ਅਤੇ ਝੂਠ ਅਤੇ ਵਹਿਮ ਦੀ ਗਠੜੀ ਸਿਰ ਉੱਤੇ ਲੱਦ ਕੇ ਤੁਰਦਾ ਬਣਦਾ ਹੈ। ਇਸ ਨਾਲ ਤਪੜੀ ਬਾਦਸ਼ਾਹ ਦਾ ਤੋਰੀ-ਫੁਲਕਾ ਰਿੜਦਾ ਰਹਿੰਦਾ ਹੈ। ਭਾਵੇਂ ਉਹ ਆਪਣੇ ਆਪ ਨੂੰ ਜੋਤਸ਼ੀ ਕਹਿੰਦੇ ਹਨ ਪਰ ਕਿਸੇ ਵਿਰਲੇ-ਟਾਵੇਂ ਤੋਂ ਬਿਨ੍ਹਾਂ ਜੋਤਸ਼ ਵਿਦਿਆ ਦੇ ਅਖੌਤੀ ਮਾਹਿਰ ਕੀਰੂ ਦਾ ਨਾਂ ਵੀ ਬਹੁਤਿਆਂ ਨੂੰ ਪਤਾ ਨਹੀਂ ਹੁੰਦਾ। ਤਰਕਹੀਣ ਮਨੁੱਖਾਂ ਦੀ ਇਹ ਹੀ ਹੋਣੀ ਹੁੰਦੀ ਹੈ। ਕਿੱਲੇ ਬੱਝੇ ਪਸ਼ੂ ਅਤੇ ਜੋਤਸ਼ੀਆਂ, ਤਾਂਤਰਿਕਾਂ ਦੇ ਮਗਰ ਲੱਗਿਆਂ ਵਿੱਚ ਬਹੁਤਾ ਫਰਕ ਨਹੀਂ ਹੁੰਦਾ। ਦੋਵੇਂ ਹੀ ਕਿਸੇ ਦੇ ਇਸ਼ਾਰੇ ਦੇ ਮੁਰੀਦ ਜਾਂ ਮਰੀਜ਼ ਹੋ ਜਾਂਦੇ ਹਨ, ਆਪਣੀ ਹੋਂਦ ਨੂੰ ਖੋਰਾ ਲਾਉਂਦੇ ਹਨ। ਪਸ਼ੂ ਨੂੰ ਤਾਂ ਇਸ ਨਾਲ ਫਰਕ ਕੋਈ ਨਹੀਂ ਪੈਂਦਾ ਪਰ ਮਨੁੱਖ ਤਾਂ ਇਸ ਨਾਲ ਮਨੁੱਖ ਨਹੀਂ ਰਹਿੰਦਾ।

ਰਾਜ ਮਹਿਲਾਂ ਵਿੱਚ ਵੱਡੇ ਲੋਕ ਵਸਦੇ ਹਨ। ਉਨ੍ਹਾਂ ਨੂੰ ਜੋਤਸ਼ੀ ਅਤੇ ਤਾਂਤਰਿਕ ਲੋੜੀਂਦੇ ਹਨ, ਤਾਂਤਰਿਕ ਜੋ ਝੂਠ, ਫਰੇਬ, ਠੱਗੀ ਅਤੇ ਸ਼ੈਤਾਨੀ ਧੌਂਸ ਦਾ ਸਿਰਾ ਹੁੰਦੇ ਹਨ। ਇਹ ਵੱਡੇ ਨੇਤਾ ਲੋਕ ਉਨ੍ਹਾਂ ਤਾਂਤਰਿਕਾਂ ਦੀਆਂ ਪੁਤਲੀਆਂ ਹੋ ਕੇ ਜੀਊਣ ਲੱਗਦੇ ਹਨ। ਇੰਨ੍ਹਾਂ ਦੇ ਲਾਏ ਟੇਵਿਆਂ ਵਿੱਚੋਂ ਲੰਘ ਕੇ ਖੁਸ਼ੀਆਂ ਪ੍ਰਾਪਤ ਕਰ ਲੈਣ ਦਾ ਭਰਮ ਪਾਲਦੇ ਹਨ। ਭਲਾਂ ਕੀ ਘੜ ਦੇਣਗੇ ਅਜਿਹੇ ਰਾਜਸੀ ਨੇਤਾ ਕਿਸੇ ਮੁਲਕ ਦੀ ਤਕਦੀਰ/ਭਵਿੱਖ ਜਿਹੜੇ ਖੁਦ ਕਿਸੇ ਉੱਜਡ ਦੀ ਖੁਰਲੀ ਤੇ ਬੱਝੇ ਪਸ਼ੂਆਂ ਸਮਾਨ ਹੋ ਕੇ ਵਿਚਰਦੇ ਹਨ। ਆਪਣਾ ਰੱਸਾ ਆਪਣੇ ਹੱਥੀਂ ਕਿਸੇ ਹੋਰ ਦੇ ਹੱਥ ਫੜਾ ਦਿੰਦੇ ਹਨ। ਆਪਣੇ ਗ੍ਰਹਿ (ਪੁੱਠੀਆਂ ਕਰਤੂਤਾਂ ਨਾਲ ਸਕੈਂਡਲਾਂ ਵਿੱਚ ਫਸ ਜਾਣ ਕਰਕੇ) ਟਾਲਣ ਵਾਸਤੇ ਥਾਲਾਂ-ਥਾਲੀਆਂ ਵਿੱਚ ਸੰਧੂਰ, ਲਲੇਰ ਤੇ ਹੋਰ ਸਮੱਗਰੀ ਪਾਈ ਫਿਰਦੇ ਹਨ। ਇੱਕੀਵੀਂ ਸਦੀ ਵਿੱਚ ਇਹ ਲਲੇਰ ਮਾਰਕਾ ਲੀਡਰ ਮੂਰਖਤਾ ਤੇ ਉੱਜਡਤਾ ਦਾ ਸਿਰਾ ਵਿਖਾਈ ਦਿੰਦੇ ਹਨ। ਪਰ ਲੋਹੜਾ ਇਸ ਗੱਲ ਦਾ ਕਿ ਹੋਰ ਲੋਕਾਂ ਨੂੰ ਚੰਗੇ ਬਣਨ ਦਾ ਸਬਕ/ਪ੍ਰੇਰਨਾ ਦੇਣ ਦਾ ਢਕੌਂਜ/ਡਰਾਮੇ ਵੀ ਇੰਨ੍ਹਾਂ ਵਿੱਚੋਂ ਹੀ ਬਹੁਤੇ ਰਚਦੇ ਹਨ। ਆਪਣੇ ਆਪ ਨੂੰ ਦੂਜਿਆਂ ਦੇ ਆਦਰਸ਼ ਵਜੋਂ ਪੇਸ਼ ਕਰਦੇ ਹਨ। ਕੀ ਇਸ ਕਿਸਮ ਦੇ ਮੰਦ ਬੁੱਧੀ ਲੋਕ, ਨੇਤਾ ਬਣਨ ਦੇ ਯੋਗ ਹੁੰਦੇ ਹਨ?

ਅੱਜ ਦੇ ਪ੍ਰਚਾਰ ਸਾਧਨਾਂ ਵਿਚਲੇ ਕਾਫੀ ਸਾਰੇ ਲੋਕ ਆਪਣੇ ਵੱਲੋਂ ਵਪਾਰਕ ਪੱਧਰ ਤੇ ਸਫਲ ਹੋਣ ਵਾਸਤੇ ਝੂਠ ਦੀ ਧੁੰਦ ਖਿਲਾਰਨ ਦੇ ਜਿੰਮੇਵਾਰ ਬਣਦੇ ਹਨ। ਇੱਥੋਂ ਤੱਕ ਕਿ ਬਹੁਤ ਸਾਰੀਆਂ ਅਖਬਾਰਾਂ ਹੀ ਨਹੀਂ ਸਗੋਂ ਟੈਲੀਵਿਜ਼ਨ ਵਰਗਾ ਵਿਸ਼ਾਲ ਤੇ ਜ਼ੋਰਦਾਰ ਪ੍ਰਚਾਰ ਸਾਧਨ ਵੀ ਰਾਸ਼ੀਫਲ ਦਾ ਝੂਠ ਹਰ ਰੋਜ਼ ਪੇਸ਼ ਕਰਦਾ ਹੈ। ਇਹ ਲੋਕਾਂ ਨੂੰ ਡਰਾਉਣ / ਧਮਕਾਉਣ ਅਤੇ ਭੰਬਲਭੂਸੇ ਪਾਉਣ ਦਾ ਬਹੁਤ ਹੀ ਘਟੀਆ ਪਰ ਕਾਮਯਾਬ ਤਰੀਕਾ ਹੈ। ਇਸ ਨਾਲ ਲੋਕ ਸਿਰਫ ਬੀਮਾਰ ਸੋਚ ਦੇ ਵੱਸ ਹੀ ਪੈ ਸਕਦੇ ਹਨ। ਲੁੱਟ ਅਧਾਰਤ ਸਮਾਜੀ, ਆਰਥਿਕ ਤੇ ਰਾਜਨੀਤਕ ਪ੍ਰਬੰਧ (ਸਿਸਟਮ) ਨੂੰ ਇਹ ਰਾਹ ਬਹੁਤ ਸੂਤ ਬੈਠਦਾ ਹੈ। ਇਹ ਰਾਹ ਘਟੀਆ ਹੀ ਨਹੀਂ ਖਤਰਨਾਕ ਵੀ ਹੈ, ਇਸਨੂੰ ਬੰਦ ਕਰਨ ਦੇ ਉਪਰਾਲੇ ਹੋਣੇ ਚਾਹੀਦੇ ਹਨ। ਮੀਡੀਏ ਅੰਦਰਲੇ ਨਰੋਏ ਅੰਸ਼ਾਂ ਨੂੰ ਇਸ ਬਾਰੇ ਸੁਚੇਤ ਹੋ ਕੇ ਸੋਚਣ ਦੀ ਲੋੜ ਹੈ ਅਤੇ ਕੁੱਝ ਉਸਾਰੂ ਕਰਨ ਦੀ ਵੀ। ਅਗਾਂਹਵਧੂ ਅਤੇ ਵਿਗਿਆਨਕ ਸੋਚ ਨੂੰ ਇਸਦਾ ਬਦਲ ਬਣਾਇਆ ਜਾਣਾ ਚਾਹੀਦਾ ਹੈ।

ਲੋੜ ਹਨੇਰਾ ਖਿਲਾਰਦੀਆਂ ਲਕੀਰਾਂ ਮਗਰ ਤੁਰਨ ਦੀ ਨਹੀਂ ਸਗੋਂ ਇੰਨ੍ਹਾਂ ਨੂੰ ਨਕਾਰਦਿਆਂ ਨਵੀਆਂ ਉਸਾਰੂ ਤੇ ਸਿਹਤਮੰਦ, ਨਵੀਂ ਭਾਵਨਾ, ਨਵੀਂ ਸੋਚ, ਸੂਝ ਅਤੇ ਨਵੀਂ ਸਿਰਜਣਾ ਦੀਆਂ ਨਰੋਈਆਂ ਲਕੀਰਾਂ ਵਾਹੁਣ ਦੀ ਹੈ। ਸਿਰਜਕ ਹੋਣ ਵਾਸਤੇ ਚਾਨਣੇ ਮੱਥੇ/ਮਨ ਅਤੇ ਸੰਤੁਲਤ ਸੋਚ ਦੀ ਲੋੜ ਪੈਂਦੀ ਹੈ। ਹਰ ਉਸ ਸੰਕਲਪ ਨੂੰ ਵਗਾਹ ਮਾਰਨ ਅਤੇ ਤਿਲਾਂਜਲੀ ਦੇਣ ਦੀ ਲੋੜ ਪੈਂਦੀ ਹੈ ਜੋ ਇਹ ਆਖੇ, ਇਹ ਤਾਂ ਜੀ ਇਵੇਂ ਹੀ ਲਿਖਿਆ ਹੋਇਆ ਸੀ, ਇਵੇਂ ਹੀ ਹੋਣਾ ਸੀ। ਇਹ ਆਪਣੇ ਆਪ ਨਾਲ ਧੋਖਾ ਹੈ, ਫਰੇਬ ਹੈ, ਲੋੜ ਇਸ ਧੋਖੇ ਤੇ ਫਰੇਬ ਨੂੰ ਛੱਡਣ ਦੀ ਤੇ ਸੱਚ ਫੜਨ ਦੀ ਹੈ। ਅੱਖਾਂ ਦੇ ਹੁੰਦਿਆਂ ਕਿਸੇ ਦੇ ਆਖੇ ਲੱਗ ਕੇ ਆਪਣੇ ਆਪ ਨੂੰ ਅੰਨ੍ਹਾ ਅਖਵਾਉਣ ਦਾ ਭਲਾ ਕੀ ਮਤਲਬ?

ਕਿਸਮਤਵਾਦ ਹਨੇਰੇ ਮਨਾਂ ਦਾ ਝੂਠਾਂ ਤੇ ਧੋਖੇ ਭਰਿਆ ਢਾਰਸ ਹੈ। ਇਹ ਇਨਸਾਨ ਦੀ ਸੋਚ ਨੂੰ ਨਿਸੱਲ ਕਰਨ ਦਾ ਕਾਰਜ ਨਿਭਾਉਂਦਾ ਹੈ। ਹਨੇਰੇ ਮਨ ਚਾਨਣਾਂ ਦੇ ਸਿਰਜਕ ਨਹੀਂ ਹੋ ਸਕਦੇ। ਫੇਰ ਹਨੇਰੇ ਦੀਆਂ ਲਕੀਰਾਂ ਕਿਉਂ ਫੜੀਆਂ ਜਾਣ?

## ਸ਼ੋਕ ਮਤਾ

ਕਿਰਤੀ ਪਾਰਟੀ ਦੇ ਬਾਨੀ ਆਗੂ, ਦੇਸ਼ ਭਗਤ ਯਾਦਗਾਰ ਹਾਲ ਜਲੰਧਰ ਦੇ ਟਰਸਟੀ ਅਤੇ ਸੁਤੰਤਰਤਾ ਸੈਨਾਨੀ ਕਾਮਰੇਡ ਚੈਨ ਸਿੰਘ ਚੈਨ, ਵਿਸ਼ਵ ਪ੍ਰਸਿੱਧ ਮਾਰਕਸਵਦੀ ਚਿੰਤਕ, ਅਨੇਕਾਂ ਪੁਸਤਕਾਂ ਦੇ ਲੇਖਕ ਪ੍ਰੋ. ਰਣਧੀਰ ਸਿੰਘ, ਸੀ.ਪੀ.ਆਈ. ਦੇ ਕੇਂਦਰੀ ਆਗੂ ਕਾਮਰੇਡ ਏ.ਬੀ. ਵਰਧਨ, ਨਾਰਥ ਅਮਰੀਕਨ ਰੈਸ਼ਨਾਲਿਸਟ ਸੁਸਾਇਟੀ ਓਨਟਾਂਰੀਓ, ਕਨੇਡਾ ਦੇ ਸੀਨੀ. ਕਾਰਜਕਾਰਨੀ ਮੈਂਬਰ ਕੁਲਦੀਪ ਸਿੰਘ ਚਾਹਲ ਦੇ ਪਿਤਾ ਜਲੌਰ ਸਿੰਘ, ਨਾਨਕਸਰ (ਫਰੀਦਕੋਟ) ਅਤੇ ਤਰਕਸ਼ੀਲ ਸੁਸਾਇਟੀ ਪੰਜਾਬ ਦੀ ਇਕਾਈ ਖਰੜ ਦੇ ਮੈਂਬਰ ਜਸਪਾਲ ਬਡਾਲਾ ਦੀ ਮਾਤਾ ਸਵਿੱਤਰੀ ਦੇਵੀ ਦੀ ਮੌਤ ਤੇ ਅਦਾਰਾ ਦੁੱਖ ਦਾ ਪ੍ਰਗਟਾਵਾ ਕਰਦਾ ਹੋਇਆ ਪੀੜਤ ਪਰਿਵਾਰਾਂ ਨਾਲ ਹਮਦਰਦੀ ਦਾ ਇਜ਼ਹਾਰ ਕਰਦਾ ਹੈ। ਉਹਨਾਂ ਦੀ ਸਮਾਜ ਲਈ ਦੇਣ ਨੂੰ ਸਜਦਾ ਕਰਦਾ ਹੈ।

# ਯਾਰ ਭਗਤ ਸਿੰਘ ਦੇ ਨਾਂ ਇੱਕ ਖ਼ਤ

**(ਵਿਕਾਸ ਨਾਰਾਇਣ ਰਾਏ ਵੱਲੋਂ ਸੰਪਾਦਿਤ ਹਿੰਦੀ ਪੁਸਤਕ "ਭਗਤ ਸਿੰਘ ਸੇ ਦੋਸਤੀ "ਵਿੱਚੋਂ ਪ੍ਰਸਿੱਧ ਇਤਿਹਾਸਕਾਰ ਲਾਲ ਬਹਾਦੁਰ ਵਰਮਾ ਦਾ "ਭਗਤ ਸਿੰਘ ਕੇ ਨਾਮ ਖ਼ਤ'' ਦਾ ਪੰਜਾਬੀ ਤਰਜਮਾ )**

ਪਿਆਰੇ --- ਦੁਲਾਰੇ ਭਗਤ

ਖ਼ਤ ਵਿੱਚ ਇੱਕ ਦੂਰੀ ਤਾਂ ਹੈ ਪਰ ਇਹ ਖ਼ਤ ਅਸੀਂ ਤੇਰੇ ਮਾਰਫ਼ਤ ਖ਼ੁਦ ਨੂੰ ਲਿਖ ਰਹੇ ਹਾਂ-ਤੇਰੇ ਨਾਲ ਜੁੜਦਿਆਂ ਤੈਨੂੰ ਆਪਣੇ ਨਾਲ ਜੋੜ ਰਹੇ ਹਾਂ ।

ਕੀ ਕਹਿ ਕੇ ਬੁਲਾਈਏ ਤੈਨੂੰ ਇਹ ਤੈਅ ਕਰਨਾ ਬਾਕੀ ਹੈ ਕਿਉਂਕਿ ਤੇਰੇ ਨਾਲ ਜਨਮ ਦਾ ਰਿਸ਼ਤਾ ਤਾਂ ਹੈ ਨਹੀਂ---- ਕਰਮ ਦਾ ਰਿਸ਼ਤਾ ਹੈ ਤੇ ਜੋ ਤੂੰ ਕਰਨਾ ਸੀ ਕਰ ਗਿਆ।ਅਸੀਂ ਜੋ ਕਰਨਾ ਹੈ ਕਿੰਨਾ ਕਰ ਸਕਦੇ ਹਾਂ ਇਹ ਤੈਅ ਹੋਵੇਗਾ ਕਿ ਅਸੀਂ ਤੈਨੂੰ ਕਿੰਝ ਯਾਦ ਕਰਦੇ ਹਾਂ। ਖ਼ੈਰ ਏਨਾ ਤਾਂ ਤੈਅ ਹੈ ਕਿ ਤੈਨੂੰ ਸ਼ਹੀਦ-ਏ-ਆਜ਼ਮ ਕਹਿਣਾ ਛੱਡ ਦਿੱਤਾ ਹੈ---ਇਸ ਵਿੱਚ ਜਿਹੜੀ ਦੂਰੀ, ਜਿਹੜਾ ਓਪਰਾਪਣ ਸੀ, ਉਹ ਤੇਰੇ ਨੇੜੇ ਆਉਣ ਤੋਂ ਰੋਕਦਾ ਰਿਹਾ ਹੈ। ਤੈਨੂੰ ਅਨੋਖਾ, ਅਸਾਧਾਰਣ, ਨਿਰਾਲਾ ਬਣਾ ਕੇ ਅਸੀਂ ਬਚਦੇ ਰਹੇ ਕਿ ਤੇਰੇ ਵਰਗਾ ਹੋਰ ਕੋਈ ਹੋ ਹੀ ਨਹੀਂ ਸਕਦਾ। ਆਖ਼ਿਰ ਕਿਉਂ ਨਹੀਂ ਹੋ ਸਕਦਾ? ਇਹੋ ਜਿਹਾ ਕੀ ਕੀਤਾ ਤੂੰ ਕਿ ਕੋਈ ਦੂਜਾ ਕਰ ਹੀ ਨਹੀਂ ਸਕਦਾ? ਤੂੰ ਦੇਸ਼ ਨੂੰ ਪਿਆਰ ਕੀਤਾ, ਸਮਾਜ ਨੂੰ ਬਦਲਣਾ ਚਾਹਿਆ, ਘਰ ਪਰਿਵਾਰ ਨੂੰ ਸਮਾਜ ਦਾ ਹਿੱਸਾ ਮੰਨ ਕੇ ਸਮਾਜ ਨੂੰ ਆਜ਼ਾਦ ਤੇ ਬਿਹਤਰ ਬਨਾਉਣਾ ਚਾਹਿਆ। ਆਖ਼ਰ ਤਾਂ ਹੀ ਤਾਂ ਘਰ ਪਰਿਵਾਰ ਆਜ਼ਾਦ ਤੇ ਬਿਹਤਰ ਹੋ ਸਕਦੇ ਸੀ। ਤੂੰ ਅਨੁਭਵ ਤੇ ਅਧਿਐਨ ਨਾਲ ਸਿੱਖਿਆ ਤੇ ਲੋਕਾਂ ਨੂੰ ਦੱਸਿਆ ਕਿ ਸ਼ੋਸ਼ਣ ਤੇ ਜ਼ੁਲਮ ਕਰਨ ਵਾਲਿਆਂ ਵਿੱਚ ਦੇਸ਼ੀ ਵਿਦੇਸ਼ੀ ਦਾ ਫ਼ਰਕ ਬੇ-ਮਾਇਨਾ ਹੁੰਦਾ ਹੈ। ਤੂੰ ਕਿੰਨੀ ਆਸਾਨੀ ਨਾਲ ਸਮਝਾ ਦਿੱਤਾ ਕਿ ਤੂੰ ਨਾਸਤਿਕ ਕਿਉਂ ਹੋ ਗਿਆ ਸੀ?

ਤੂੰ ਕੁਰਬਾਨੀ ਦਿੱਤੀ--ਪਰ ਕੁਰਬਾਨੀ ਦੇਣ ਵਾਲਿਆਂ ਦਾ ਤਾਂ ਕੋਈ ਘਾਟਾ ਨਹੀਂ, ਅੱਜ ਕੁਰਬਾਨੀ ਦੇਣ ਵਾਲੇ ਬਹੁਤ ਨੇ।ਹਾਂ ! ਤੇਰੀ ਚੇਤਨਾ ਦਾ ਵਿਕਾਸ ਤੇ ਵਿਆਪਕ ਪਹੁੰਚ ਅਸਾਧਾਰਣ ਸੀ ਪਰ ਕੋਈ ਧਾਰ ਹੀ ਲਵੇ ਤਾਂ ਇਹ ਸਾਰਾ ਕੁਝ ਔਖਾ ਭਾਵੇਂ ਹੋਵੇ ਪਰ ਅਸੰਭਵ ਤਾਂ ਨਹੀਂ ਹੋਣਾ ਚਾਹੀਦਾ। ਪਰ ਹਾਂ ਤੇਰੇ ਵਾਂਗੂੰ ਆਪਣੇ ਆਪ ਨਾਲ ਅੱਗੇ ਵਧੀ ਜਾਣ ਦਾ ਜਜ਼ਬਾ ਤੇ ਕੋਸ਼ਿਸ਼ ਤਾਂ ਚਾਹੀਦੀ ਹੀ ਹੈ ।ਤੂੰ ਜਦ ਆਪਣੇ ਵਕਤ ਨੂੰ ਤੇ ਉਹਦੇ ਨਾਲ ਜੋੜ ਕੇ ਆਪਣੇ ਆਪ ਨੂੰ ਜਾਣਿਆਂ ਉਦੋਂ ਹਿੰਦੋਸਤਾਨ 'ਤੇ ਬਰਤਾਨਵੀ ਹੁਕਮਰਾਨਾਂ ਦੀ ਹਕੂਮਤ ਬੇ ਕਿਰਕ ਤੇ ਬੇ ਲਗਾਮ ਹੋ ਚੱਕੀ ਸੀ। ਅੱਜ ਅਮਰੀਕੀ ਨਿਜ਼ਾਮ ਉਸੇ ਰਾਹ ਤੇ ਹੈ।ਉਹ ਜ਼ਿਆਦਾ ਤਾਕਤਵਰ, ਜ਼ਿਆਦਾ ਬੇ ਹਯਾ ਤੇ ਬੇਗ਼ੈਰਤ ਹੈ। ਉਹਨੇ ਹਰ ਹਾਲ ਵਿੱਚ ਆਪਣੀਆਂ ਲੋੜਾਂ ਪੂਰੀਆਂ ਕਰਨੀਆਂ ਨੇ।ਪਰ ਦੂਜੇ ਪਾਸੇ ਦੁਨੀਆਂ ਤਾਂ ਪਹਿਲਾਂ ਤੋ ਜ਼ਿਆਦਾ ਜਾਗੀ ਹੋਈ ਏ।

ਖ਼ੁਦ ਅਮਰੀਕਾ ਵਿੱਚ ਲੱਖਾਂ ਲੋਕ ਆਪਣੇ ਹੀ ਦੇਸ਼ ਵਿੱਚ ਅਮਨ ਅਤੇ ਤਹਿਜ਼ੀਬ ਦੇ ਦੁਸ਼ਮਣਾਂ ਖ਼ਿਲਾਫ਼ ਬਗ਼ਾਵਤ ਤੇ ਤੁਲੇ ਹੋਏ ਨੇ।ਇਹ ਸੱਚ ਹੈ ਕਿ ਅੱਜ ਦੁਨੀਆਂ ਨੂੰ ਭਰਮਾਉਣ ਅਤੇ ਤਰ੍ਹਾਂ-ਤਰ੍ਹਾਂ ਦੇ ਲਾਲਚਾਂ ਦੇ ਮਕੜਜਾਲ ਵਿੱਚ ਫਸਾ ਕੇ ਨਾ ਘਰ ਨਾ ਘਾਟ ਦਾ ਕੁੱਤਾ ਬਣਾ ਦੇਣ ਦੇ ਹਜ਼ਾਰਾਂ ਔਜ਼ਾਰ ਅਤੇ ਚਕਾਚੌਂਧ ਕਰ ਦੇਣ ਵਾਲੀਆਂ ਫਿਤਰਤਾਂ ਨੇ । ਹੁਕਮਰਾਨਾਂ ਕੋਲ--ਲੋਕਾਂ ਨੂੰ ਤਰ੍ਹਾਂ-ਤਰ੍ਹਾਂ ਨਾਲ਼ ਵੰਡ ਕੇ ਰੱਖਣ ਦੇ ਢੰਗ ਤਰੀਕੇ ਵੀ ਨੇ।

ਪਰ ਲੋਕ ਵੀ ਪਹਿਲਾਂ ਵਾਂਗ ਭੇਡਾਂ ਬੱਕਰੀਆਂ ਨਹੀਂ ਰਹੇ। ਇਹ ਠੀਕ ਹੈ ਕਿ ਅੱਜ ਬਹੁਤੇ ਲੋਕ ਇੱਜ਼ਤ ਨਾਲ ਦਾਲ ਫੁਲਕਾ ਵੀ ਨਹੀਂ ਖ਼ਾ ਰਹੇ ਅਤੇ ਪੜ੍ਹੇ ਲਿਖੇ ਲੋਕ ਰੋਟੀ ਨੂੰ ਤਰ੍ਹਾਂ-ਤਰ੍ਹਾਂ ਦੇ ਮੱਖਣਾਂ ਨਾਲ ਚੋਪੜਣ ਦੀ ਲਾਲਸਾ ਵਿੱਚ ਹੀ ਮਰ ਰਹੇ ਹਨ ਪਰ ਇਹ ਵੀ ਤਾਂ ਸੱਚ ਹੈ ਕਿ ਉਹਨਾਂ ਲੋਕਾਂ ਦੀ ਗਿਣਤੀ ਵੀ ਤਾਂ ਵਧ ਰਹੀ ਏ।ਜਿਹੜੇ ਸੋਚਣ ਲੱਗੇ ਨੇ ਕਿ ਜੋ ਕੁਝ ਉਹਨਾਂ ਦਾ ਹੈ ਉਹਨਾਂ ਨੂੰ ਮਿਲ ਕਿਉਂ ਨਹੀਂ ਰਿਹਾ? ਮਿਹਨਤਕਸ਼ ਆਦਮੀ ਦਾ ਹੱਕ ਖੋਹਿਆ ਜਾ ਰਿਹਾ ਹੈ------ਇੱਥੋਂ ਤੱਕ ਕਿ ਹਵਾ ਤੇ ਪਾਣੀ ਦਾ ਹੱਕ ਵੀ।ਪਰ ਹੱਕਾਂ ਦੀ ਪਛਾਣ ਵੀ ਤਾਂ ਵਧ ਰਹੀ ਹੈ। ਇਨਸਾਫ ਦੀ ਉਮੀਦ ਮਰ ਰਹੀ ਹੈ ਪਰ ਬੇਇਨਸਾਫੀ ਲਈ ਰੱਬ ਦੀ ਥਾਂ ਬੰਦੇ ਨੂੰ ਜ਼ਿੰਮੇਵਾਰ ਠਹਿਰਾਉਣ ਦੀ ਸਮਝ ਵੀ ਤਾਂ ਵਿਕਸਿਤ ਹੋ ਰਹੀ ਹੈ। ਇਨਸਾਨ ਧਰਤੀ, ਸਾਗਰ ਹੀ ਨਹੀਂ ਆਕਾਸ਼ ਨੂੰ ਵੀ ਫਰੋਲ ਰਿਹਾ ਹੈ ਪਰ ਇਨਸਾਨੀਅਤ ਗੁੰਮ ਗੁਆਚ ਰਹੀ ਹੈ। ......ਪਰ ਨਾਲ ਹੀ ਵਧ ਰਿਹਾ ਹੈ ਹੈਵਾਨੀਅਤ ਦੀ ਸ਼ਰਮ ਦਾ ਅਹਿਸਾਸ।ਵੱਡੇ ਪੈਮਾਨੇ ਤੇ ਵਧ ਰਿਹਾ ਹੈ ਲਾਲਚ,ਬੇਹਯਾਈ ਤੇ ਵਹਿਸ਼ੀਪਣ, ਪਰ ਕੀ ਇਹਨਾਂ ਦੇ ਖਿਲਾਫ ਗੁੱਸਾ ਨਹੀਂ ਵਧ ਰਿਹਾ ?

ਤਾਂ ਭਗਤ! ਅਸੀਂ ਤੇਰੇ ਪਿੱਛਲੱਗ ਨਹੀਂ,ਤੇਰੇ ਵਰਗਾ ਬਣਨਾ ਚਾਹੁੰਦੇ ਹਾਂ , ਬਲਕਿ ਤੇਰੇ ਤੋਂ ਵੀ ਅੱਗੇ ਜਾਣਾ ਚਾਹੁੰਦੇ ਹਾਂ---ਕਿਉਂਕਿ ਤੇਰੇ ਵਰਗਾ ਬਨਣ ਨਾਲ ਵੀ ਹੁਣ ਗੱਡੀ ਰਿੜਨੀ ਨਹੀਂ। ਦੋਸਤ ਦੁਸ਼ਮਣ ਦੀ ਪਛਾਣ ਤੇਜ਼ ਕਰਾਂਗੇ।ਅਸੀਂ ਸਮਝਣ ਦੀ ਕੋਸ਼ਿਸ਼ ਕਰ ਰਹੇ ਹਾਂ ਕਿ ਜੇ ਅੱਜ ਤੂੰ ਹੁੰਦਾ ਤਾਂ ਕੀ ਕੀ ਕਰਦਾ। ਸਾਨੂੰ ਤੈਥੋਂ ਬਾਅਦ ਪੈਦਾ ਹੋਣ ਦਾ ਫਾਇਦਾ ਵੀ ਤਾਂ ਹੋ ਸਕਦਾ ਹੈ ।ਹੁਣ ਇੱਕ ਭਗਤ ਨਾਲ ਪੂਰੀ ਪੈਣ ਵਾਲੀ ਨਹੀਂ ...ਸਾਨੂੰ ਸਾਰਿਆਂ ਨੂੰ " ਤੂੰ "ਬਣਨਾ ਪਵੇਗਾ।



ਇਹ ਸਭ ਕੁਝ ਲਿਖ ਸਕਣਾ ਵੀ ਸੌਖਾ ਨਹੀਂ ਸੀ। ਉਮਰ ਬੀਤ ਗਈ ਇਹ ਖ਼ਤ ਲਿਖਦਿਆਂ। ਜੋ ਲਿਖਿਆ ਹੈ ਉਹਨੂੰ ਕਰਨ ਵਿੱਚ ਪਤਾ ਹੋਰ ਕਿੰਨਾ ਵਕਤ ਲੱਗੇ। ਫਿਲਹਾਲ ਤੈਨੂੰ ਚੁੰਮ ਕੇ ਬਾਹਾਂ ਵਿੱਚ ਲੈਂਦਿਆਂ........

**ਲਾਲ ਬਹਾਦਰ ਵਰਮਾ**

(ਹਰਮੀਤ ਵਿਦਿਆਰਥੀ ਦੀ ਕੰਧ 'ਤੋਂ ਧੰਨਵਾਦ ਸਹਿਤ)

# – ਦਿੱਵ ਦਰਸ਼ੀ ਸ਼ਕਤੀ

**ਪ੍ਰੋ. ਅਬਰਾਹਮ ਟੀ. ਕਾਵੂਰ**

ਅਕਤੂਬਰ, 1966 ਦੀ ਗੱਲ ਹੈ, ਬੇਦਾਗ ਸਫੈਦ ਕੱਪੜਿਆਂ ਵਾਲਾ ਇੱਕ ਸ਼ਰੀਫ ਆਦਮੀ ਸਾਡੇ ਘਰ ਆਇਆ। ਉਸਨੇ ਆਪਣੇ ਆਪ ਦੀ ਇਸ ਤਰ੍ਹਾਂ ਜਾਣ ਪਛਾਣ ਕਰਵਾਈ, "ਮੈਂ ਹਾਂ ਐਮ.ਸੀ. ਸਾਲਗੈਡੋ। ਮੈਂ ਕੋਹੂਵੇਲਾ ਵਿਖੇ ਚਰਚਾ ਸਟਰੀਟ ਵਿੱਚ ਰਹਿੰਦਾ ਹਾਂ।"

ਉਸਨੇ ਗੱਲਬਾਤ ਸਾਡੇ ਵਿਗਿਆਨਕ ਦ੍ਰਿਸ਼ਟੀਕੋਣ ਦੀ ਪ੍ਰਸ਼ੰਸਾ ਨਾਲ ਸ਼ੁਰੂ ਕਰਦਿਆਂ ਆਖਿਆ ਕਿ ਇਹ ਬੜੀ ਚੰਗੀ ਗੱਲ ਹੈ ਕਿ ਤੁਸੀਂ ਜਾਂਚ ਪਰਖ ਤੋਂ ਬਿਨਾਂ ਸੁਣੀਆਂ ਸੁਣਾਈਆਂ ਗੱਲਾਂ 'ਤੇ ਵਿਸ਼ਵਾਸ ਨਹੀਂ ਕਰਦੇ ਅਤੇ ਪਾਖੰਡੀਆਂ ਦੇ ਪਾਜ ਉਘਾੜਨ ਲਈ ਵੀ ਉਸਨੇ ਸਾਡੀ ਬਹੁਤ ਤਾਰੀਫ ਕੀਤੀ।

ਫੇਰ ਉਹ ਕਿਸੇ ਡੀ.ਸੀ. ਈਦੂਸੂਰੀਆ ਨਾਂ ਦੇ ਜੋਤਸ਼ੀ ਦੀਆਂ ਦਿਵਦਰਸ਼ੀ ਸ਼ਕਤੀਆਂ ਬਾਰੇ ਸਾਨੂੰ ਕਾਇਲ ਕਰਨ ਦੀ ਕੋਸ਼ਿਸ਼ ਕਰਨ ਲੱਗ ਪਿਆ। ਉਸਦਾ ਖਿਆਲ ਸੀ ਕਿ ਕਾਲਾਪੂਗਾਮਾ, ਵਾਕਾਡੂਵਾ ਵਿਖੇ ਰਹਿਣ ਵਾਲਾ ਉਹ ਜੋਤਸ਼ੀ ਪਹੁੰਚਿਆ ਹੋਇਆ ਆਦਮੀ ਸੀ। ਉਹ ਉਸਨੂੰ ਪਿਛਲੇ ਤੀਹ ਸਾਲਾਂ ਤੋਂ ਜਾਣਦਾ ਸੀ। ਉਹ ਅਜਿਹਾ ਅਗਮ ਨਿਗਮ ਦੀਆਂ ਗੱਲਾਂ ਜਾਣਨ ਵਾਲਾ ਜੋਤਸ਼ੀ ਸੀ ਕਿ ਕਿਵੇਂ ਵੱਡੇ ਅਫਸਰ, ਪ੍ਰਧਾਨਮੰਤਰੀ ਸਮੇਤ ਰਾਜਸੀ ਨੇਤਾ ਉਸ ਕੋਲ ਆਉਂਦੇ ਸਨ, ਕਈ ਵਾਰ ਉਸਦਾ ਭਰਾ ਵੀ ਉਸ ਕੋਲ ਜਾਂਦਾ ਸੀ ਅਤੇ ਉਸਦੀਆਂ ਭਵਿੱਖ ਬਾਣੀਆਂ ਹਮੇਸ਼ਾ ਠੀਕ ਸਿੱਧ ਹੋਈਆਂ ਸਨ। ਉਸਨੇ ਕਿਸੇ ਸਿਵਲ ਸਰਵੈਂਟ ਦਾ ਕੇਸ ਵਰਨਣ ਕੀਤਾ, ਜਿਸ ਉਪਰ ਬਦੇਸ਼ੀ ਬੈਂਕਾਂ ਵਿੱਚ ਪੈਸਾ ਜਮ੍ਹਾਂ ਕਰਵਾਉਣ ਦਾ ਕੇਸ ਬਣਿਆ ਹੋਇਆ ਸੀ। ਉਸਨੇ ਦੱਸਿਆ ਕਵੇਂ ਈਦੂਸੂਰੀਆਂ ਨੇ ਆਪਣੀਆਂ ਅਲੌਕਿਕ ਸ਼ਕਤੀਆਂ ਨਾਲ ਮੁਕੱਦਮਾ ਲੜਨ ਵਿੱਚ ਉਸਦੀ ਸਹਾਇਤਾ ਕੀਤੀ।

ਸ਼੍ਰੀ ਸਾਲਗੈਡੇ ਨੇ ਆਖਿਆ ਕਿ ਆਪਣੀ ਜਵਾਨੀ ਦੇ ਦਿਨਾਂ ਤੋਂ ਉਹ ਸਾਡੇ ਵਾਂਗ ਹੀ ਸ਼ੰਕਾਵਾਦੀ ਸੀ ਪਰ ਪਿਛਲੇ ਤੀਹ ਸਾਲਾਂ ਵਿੱਚ ਈਦੂਸੂਰੀਆ ਦੀਆਂ ਕਈ ਅਲੋਕਾਰੀ ਭਵਿੱਖ ਬਾਣੀਆਂ ਦੇਖਣ ਪਿੱਛੋਂ ਉਸਨੂੰ ਯਕੀਨ ਹੋ ਗਿਆ ਹੈ ਕਿ ਕੁੱਝ ਪਹੁੰਚੇ ਹੋਏ ਬੰਦਿਆਂ ਕੋਲ ਦਿੱਵ-ਸ਼ਕਤੀਆਂ ਹੁੰਦੀਆਂ ਹਨ।

ਫੇਰ ਸ਼੍ਰੀ ਸਾਲਗੈਡੋ ਨੇ ਇੱਛਾ ਪ੍ਰਗਟ ਕੀਤੀ ਕਿ ਅਸੀਂ ਬਿਨਾਂ ਸ਼ਰਤ ਰੱਖੇ ਜਨਤਾ ਦੀ ਭਲਾਈ ਅਤੇ ਸੱਚਾਈ ਖਾਤਰ ਈਦੂਸੂਰੀਆਂ ਦੀਆਂ ਸ਼ਕਤੀਆਂ ਦੀ ਜਾਂਚ ਪਰਖ ਕਰਨ ਲਈ ਉਸਦਾ ਇਮਤਿਹਾਨ ਲਈਏ। ਉਸਨੇ ਸਾਨੂੰ ਬੇਨਤੀ ਕੀਤੀ ਕਿ ਅਜਿਹੇ ਇਮਤਿਹਾਨ ਲਈ ਅਸੀਂ ਉਸਦੇ ਨਾਲ ਈਦੂਸਰੀਆ ਕੋਲ ਚੱਲੀਏ। ਅਸੀਂ ਉਸਨੂੰ ਆਖਿਆ ਕਿ ਕਈ ਵਾਰ ਅਜਿਹੇ ਜੋਤਸ਼ੀਆਂ ਕੋਲ ਗਏ ਹਾਂ ਅਤੇ ਹਰ ਵਾਰ ਅਸੀਂ ਪਾਖੰਡ ਲੱਭਣ ਵਿੱਚ ਹੀ ਸਫਲ ਹੋਏ ਹਾਂ। ਸਾਨੂੰ ਹੁਣ ਅਜਿਹੇ ਇੱਕ ਹੋਰ ਪਾਖੰਡ ਦੀ ਜਾਂਚ ਪੜਤਾਲ ਕਰਨ ਲਈ ਸਮਾਂ ਖਰਾਬ ਕਰਨ ਦਾ ਕਾਰਨ ਨਜ਼ਰ ਨਹੀਂ ਆਉਂਦਾ।

ਅਸੀਂ ਉਸਨੂੰ ਆਖਿਆ ਕਿ ਈਦੂਸੂਰੀਆ ਦੀ ਸ਼ਕਤੀ ਤਾਂ ਉਸ ਕੋਲ ਜਾਏ ਬਿਨਾਂ ਹੀ ਪਰਖੀ ਜਾ ਸਕਦੀ ਹੈ। ਅਸੀਂ ਆਖਿਆ ਕਿ ਇਕ ਕਰੰਸੀ ਨੋਟ ਲਿਫਾਫੇ ਵਿੱਚ ਸੀਲ ਬੰਦ ਕਰਕੇ ਕਿਸੇ ਅਖਬਾਰ ਦੇ ਸੰਪਾਦਕ ਦੀ ਤਿਜੋਰੀ ਵਿੱਚ ਰੱਖ ਦਿੰਦੇ ਹਾਂ ਅਤੇ ਸ਼੍ਰੀ ਸਾਲਗੈਡੋ ਜੋਤਸ਼ੀ ਕੋਲ ਜਾ ਕੇ ਉਸਨੂੰ ਨੋਟ ਦਾ ਸੀਰੀਅਲ ਨੰਬਰ ਪੁੱਛਕੇ ਆਵੇਗਾ। ਸ੍ਰੀ ਸਾਲਗੈਡੋ ਨੇ ਸਾਡਾ ਇਹ ਸੁਝਾਅ ਮੰਨ ਲਿਆ।

ਫੇਰ ਅਸੀਂ ਦੋ ਰੁਪਏ ਦਾ ਨੋਟ ਲਿਫਾਫੇ ਵਿੱਚ ਬੰਦ ਕੀਤਾ ਅਤੇ 'ਦਵਾਸਾ' ਦੇ ਸੰਪਾਦਕ ਦੀ ਤਿਜੋਰੀ ਵਿੱਚ ਰੱਖ ਦਿੱਤਾ।

ਇੱਕ ਹਫਤੇ ਪਿੱਛੋਂ ਸ੍ਰੀ ਸਾਲਗੈਡੋ ਵਾਪਸ ਆ ਕੇ ਕਹਿਣ ਲੱਗਾ ਕਿ ਉਸਨੂੰ ਦੋ ਹਫਤੇ ਦਾ ਸਮਾਂ ਹੋਰ ਚਾਹੀਦੈ ਕਿਉਂਕਿ ਈਦੂਸੂਰੀਆ ਨੇ ਪੂਰਨਮਾਸ਼ੀ ਦੀ ਰਾਤ ਨੂੰ ਖਾਸ ਪੂਜਾ ਕਰਨੀ ਸੀ। ਅਸੀਂ ਉਸਨੂੰ ਦੋ ਹਫਤੇ ਦਾ ਸਮਾਂ ਦੇਣ ਲਈ ਸਹਿਮਤ ਹੋ ਗਏ।

3 ਅਕਤੂਬਰ, 1966 ਨੂੰ ਸਾਲਗੈਡੋ ਜੇਤੂ ਅੰਦਾਜ਼ ਵਿੱਚ ਨੰਬਰ ਲੈ ਕੇ ਪਹੁੰਚ ਗਿਆ। ਅਸੀਂ ਸਾਲਗੈਡੋ ਨੂੰ ਨਾਲ ਲੈ ਕੇ ਸੰਪਾਦਕ ਕੋਲ ਚਲੇ ਗਏ।

ਸ੍ਰੀ ਸਾਲਗੈਡੋ ਨੇ ਇਸ ਗੱਲ ਦਾ ਬੜਾ ਸਪੱਸ਼ਟ ਵਰਨਣ ਕੀਤਾ ਕਿ ਕਿਵੇਂ ਪੂਜਾ ਦੇ ਸਮੇਂ ਈਦੂਸਰੀਆ ਵਿਸਮਾਦ ਦੀ ਅਵਸਥਾ ਵਿੱਚ ਪਹੁੰਚ ਗਿਆ ਅਤੇ ਉਸਨੇ ਕਰੰਸੀ ਨੋਟ ਦਾ ਸੀਰੀਅਲ ਨੰਬਰ ਕਿਵੇਂ ਪਹਿਲੇ ਅੰਕ ਤੋਂ ਆਖਰੀ ਅੰਕ ਤੱਕ ਡਿਕਟੇਟ ਕਰਵਾਇਆ। ਫੇਰ ਉਸਨੇ ਆਪਣੀ ਜੇਬ ਵਿੱਚੋਂ ਕਾਗਜ਼ ਕੱਢਿਆ ਅਤੇ ਪੜ੍ਹਕੇ ਸੁਣਾਇਆ। ਪੜ੍ਹਿਆ ਗਿਆ ਨੰਬਰ ਇਸ ਪ੍ਰਕਾਰ ਸੀ : A/52-011315
ਫੇਰ ਸੰਪਾਦਕ ਸੀਲਬੰਦ ਲਫਾਫਾ ਤਿਜ਼ੋਰੀ ਵਿੱਚੋਂ ਕੱਢਕੇ ਲਿਆਇਆ। ਖੋਲ੍ਹਕੇ ਕਰੰਸੀ ਦਾ ਨੰਬਰ ਪੜ੍ਹਿਆ, ਨੰਬਰ ਇਹ ਸੀ : E/119-532345

ਸਾਲਗੈਡੋ ਨੂੰ ਬਹੁਤ ਨਿਰਾਸ਼ਾ ਹੋਈ ਪਰ ਸੰਪਾਦਕ ਦੇ ਦਫਤਰ ਵਿੱਚੋਂ ਪਹਿਲਾਂ ਨਾਲੋਂ ਸਮਝਦਾਰ ਬਣਕੇ ਨਿਕਲਿਆ।

**ਪੰਜਾਬੀ ਅਨੁਵਾਦ : ਇੰਦਰ ਸਿੰਘ ਖਾਮੋਸ਼**

# ਸ੍ਰਿਸ਼ਟੀ ਦੀ ਹੋਂਦ

ਅਵਤਾਰ ਪਾਸ਼

ਸਭ ਧਰਮਾਂ ਅਨੁਸਾਰ ਮੌਜੂਦਾ ਸ੍ਰਿਸ਼ਟੀ ਦੀ ਹੋਂਦ ਇਸ ਕਰਕੇ ਹੈ ਕਿ ਉਸਨੂੰ ਕਿਸੇ ਨੇ ਪੈਦਾ ਕੀਤਾ। ਉਹ ਪੈਦਾ ਕਰਨ ਵਾਲੀ ਚੀਜ਼ ਰੱਬ ਸੀ। ਅਤੇ ਰੱਬ ਨੂੰ ਕਿਸ ਨੇ ਪੈਦਾ ਕੀਤਾ ਇਸ ਬਾਰੇ ਕੋਈ ਜੁਆਬ ਤਾਂ ਕਿਸੇ ਧਰਮ ਨੇ ਕੀ ਦੇਣਾ ਹੈ। ਧਾਰਮਿਕ 'ਫਿਲਾਸਫਰ' ਤਾਂ ਇਸ ਸਵਾਲ ਤੱਕ ਪਹੁੰਚਦੇ ਹੀ ਨਹੀਂ। ਹਰ ਧਰਮ ਕੋਲ ਇੱਕੋ ਗੋਲ ਮੋਲ ਜਵਾਬ ਹੈ ਕਿ ਰੱਬ ਨੂੰ ਕਿਸੇ ਨੇ ਕੀ ਪੈਦਾ ਕਰਨਾ ਸੀ ਉਹ ਤਾਂ ਆਪ ਸਭ ਕਾਸੇ ਦਾ ਸਿਰਜਕ ਹੈ। ਵੈਸੇ ਇਹ ਕੋਈ ਤਰਕਸ਼ੀਲ ਜੁਆਬ ਨਹੀਂ ਹੈ। ਕੋਈ ਚੀਜ਼ ਕਿਸੇ ਹੋਰ ਵੱਲੋਂ ਬਣਾਏ ਜਾਣ ਤੋਂ ਹੀ ਬਣਦੀ ਹੈ ਤਾਂ ਇਹ ਨਿਯਮ ਹਰ ਥਾਂ ਹੀ ਲਾਗੂ ਹੋਣਾ ਚਾਹੀਦਾ ਸੀ। ਰੱਬ ਉੱਤੇ ਵੀ। ਦੂਜੀ ਗੱਲ ਕਿ ਰੱਬ ਨੇ ਇਹ ਸ੍ਰਿਸ਼ਟੀ ਸਾਜੀ ਹੀ ਕਿਉਂ? ਇਸ ਬਾਰੇ ਸਭ ਧਰਮ ਲਗਭਗ ਇਹੀ ਕਹਿੰਦੇ ਹਨ ਕਿ ਰੱਬ ਇਕੱਲਿਆਂ ਬੈਠਾ ਬੈਠਾ ਬੋਰ ਹੋ ਗਿਆ ਸੀ ਅਤੇ ਉਸਨੇ ਸ੍ਰਿਸ਼ਟੀ ਦਾ ਜੰਗ ਪਲੰਗਾ ਉਸੇ ਤਰ੍ਹਾਂ ਕੀਤਾ ਜਿਵੇਂ ਕਿਸੇ ਵਿਹਲੇ ਬੰਦੇ ਨੂੰ ਫੁਰਨਾ ਫੁਰੇ, "ਚਲੋ ਤਾਸ਼ ਹੀ ਖੇਡ ਲਈਏ।" ਇਸਦਾ ਅਰਥ ਇਹੋ ਹੋਇਆ ਕਿ ਪੂਰਾ ਬ੍ਰਹਿਮੰਡ ਅਤੇ ਧਰਤੀ ਉਪਰ ਜੀਵਾਂ ਦਾ ਜੰਮਣਾ, ਕਸ਼ਟ ਭੋਗਣਾ ਅਤੇ ਮਰਨਾ ਰੱਬ ਦਾ ਇਕ ਸ਼ੁਗਲ ਹੈ ਅਤੇ ਉਸਨੇ ਆਪਣੀ ਮਹਾਂ ਸ਼ੂੰਨਯ ਦੀ ਬੋਰੀਅਤ ਕਾਰਨ ਇਹ ਸਭ ਵਿੱਢਿਆ ਹੋਇਆ ਹੈ। ਧਰਮਾਂ ਦੀ ਸ੍ਰਿਸ਼ਟੀ ਬਾਰੇ ਇਹ ਵਿਆਖਿਆ ਬੜੀ ਨਿਕੰਮੀ ਹੈ ਅਤੇ ਇਹ ਰੱਬ ਨੂੰ ਸਰਵ ਉੱਚ ਮਿਹਰਬਾਨ, ਗਹਿਰ ਗੰਭੀਰ, ਗੁਣੀ ਗਹੀਰ ਨਹੀਂ ਸਾਬਤ ਕਰਦੀ। ਇਹ ਰੱਬ ਦੇ ਹੱਕ ਵਿੱਚ ਨਹੀਂ ਉਸਦੇ ਖਿਲਾਫ ਜਾਂਦੀ ਹੈ। ਉਪਰੋਕਤ ਵਿਆਖਿਆ ਵਾਲਾ ਰੱਬ ਇੱਕ ਅਤੀ ਸਾਧਾਰਨ ਮਾਨਸਿਕਤਾ ਵਾਲੀ ਹਸਤੀ ਹੈ। ਜੋ ਆਦਮੀ ਵਾਂਗ ਹੀ ਬੋਰ ਵੀ ਹੋ ਸਕਦੀ ਹੈ। ਉਸ ਨੇ ਕੇਵਲ ਟੈਮ ਪਾਸ ਕਰਨ ਲਈ ਪ੍ਰਾਕਿਰਤੀ ਦੇ ਪਦਾਰਥ ਅਤੇ ਜੀਵਾਂ ਨੂੰ ਨਚਾ ਕੇ ਜੀਵਨ ਦੇ ਭਿਆਨਕ ਕਸ਼ਟ ਭੋਗਣ ਦੇ ਗਧੀਗੇੜ ਪਾਏ ਹੋਏ ਹਨ। ਜੀਵਾਂ ਨੂੰ ਪੇਟ ਪਾਲਣ ਅਤੇ ਥੋੜ ਚਿਰੇ ਸੁੱਖਾਂ ਖਾਤਰ ਏਨੇ ਤਸੀਹੇ ਭੋਗਣ ਲਾਉਣਾ ਉਹ ਭੀ ਕੇਵਲ ਆਪਣੇ ਸ਼ੁਗਲ ਖਾਤਰ, ਇਹ ਕਿਸੇ ਨੇਕ ਅਤੇ ਸਾਊ ਜਣੇ ਦਾ ਕੰਮ ਨਹੀਂ ਹੈ। ਸ੍ਰਿਸ਼ਟੀ ਰਚਨਾ ਦੇ ਕਾਰਨ ਅਤੇ ਰਚਨਹਾਰੇ ਬਾਰੇ ਇਹ ਕਿਆਫੇ ਨਿਰੇ ਬਚਕਾਨੇ ਹਨ। ਇਹ ਸਭ ਪੁਰਾਣੇ ਵੇਲਿਆਂ ਦੀ ਸੀਮਿਤ ਬੁੱਧੀ ਦੇ ਫੁਰਨੇ ਹਨ।

ਵਿਗਿਆਨ ਦਾ ਦਰਸ਼ਨ ਸਵਾਲ ਨੂੰ ਏਨੇ ਸਿੱਧੜ ਤਰੀਕੇ ਨਾਲ ਹੱਥ ਨਹੀਂ ਪਾਉਂਦਾ। ਵਿਗਿਆਨ ਫਲਸਫਾ ਇਸਨੂੰ ਸੰਕਲਪ ਦੀ ਸਰੰਚਨਾ ਦੇ ਵਿਗਿਆਨ ਨਾਲ ਜੋੜਕੇ ਹੱਲ ਕਰਦਾ ਹੈ ਅਰਥਾਤ, ਬਨਣ ਜਾਂ ਬਣਾਏ ਜਾਣ ਦੇ ਮੂਲ ਸੰਕਲਪ ਤੋਂ 'ਬਨਣ' ਬਾਰੇ ਸੰਸਾਰ ਦੀਆਂ ਭਾਸ਼ਾਵਾਂ ਵਿਚ ਕੀ ਅਰਥ ਲਏ ਗਏ ਹਨ? ਕਿਸੇ ਚੀਜ਼ ਦੇ ਬਣਾਏ ਜਾਣ ਦਾ ਕੀ ਅਰਥ ਹੈ? ਤਹਿ ਤੱਕ ਜਾਈਏ ਤਾਂ ਬਣਾਏ ਜਾਣ ਵਰਗਾ ਕੋਈ ਅਮਲ ਦੁਨੀਆਂ ਉੱਤੇ ਕਿਤੇ ਵੀ ਨਹੀਂ ਵਾਪਰ ਰਿਹਾ। ਕੇਵਲ ਵਿਉਂਤਿਆਂ ਜਾਂ ਤਰਤੀਬਿਆ ਜਾਂਦਾ ਹੈ। ਰੂਪ ਦੇ ਕੁਝ ਬਦਲਣ ਨੂੰ ਹੀ ਅਸੀਂ ਬਨਾਉਣਾ ਕਹਿ ਦਿੰਦੇ ਹਾਂ। ਉਦਾਹਰਣ ਵਜੋਂ ਮਿਸਤਰੀ ਮਕਾਨ ਬਣਾਉਂਦੇ ਹਨ ਤਾਂ ਇਸਦਾ ਅਰਥ ਹੁੰਦਾ ਹੈ ਕਿ ਪਹਿਲਾਂ ਤੋਂ ਮੌਜੂਦ ਮਿੱਟੀ, ਲੋਹੇ ਅਤੇ ਲੱਕੜੀ ਨੂੰ ਇਕ ਖਾਸ ਢੰਗ ਨਾਲ ਤਰਤੀਬ ਦਿੱਤੀ ਜਾਂਦੀ ਹੈ। ਪਦਾਰਥ ਦੇ ਰੂਪ ਵਿਚ ਤਬਦੀਲੀ ਕਰਨ ਦਾ ਅਰਥ ਪਦਾਰਥ ਦਾ ਸਿਰਜੇ ਜਾਣਾ ਨਹੀਂ ਹੈ। ਮਨੁੱਖੀ ਸੱਭਿਅਤਾ ਦੇ ਮੁੱਢਲੇ ਕਾਲ ਵਿੱਚ ਮਨੁੱਖ ਨੇ ਪੱਥਰਾਂ ਦੇ ਹਥਿਆਰ ਅਤੇ ਭਾਂਡੇ ਬਣਾਏ। ਉਦੋਂ ਹੀ ਇਸ ਸਮਝ ਦੀ ਸਥਾਪਨਾ ਹੋਈ ਕਿ ਉਹ ਭਾਂਡੇ ਆਦਿ ਦੀ ਹੋਂਦ ਏਸੇ ਕਾਰਨ ਹੈ ਕਿ ਮਨੁੱਖ ਨੇ ਇਸਨੂੰ ਬਣਾਇਆ ਹੈ। ਇਸ ਲਈ ਸ੍ਰਿਸ਼ਟੀ ਦਾ ਪਦਾਰਥ ਵੀ ਏਸੇ ਕਾਰਨ ਮੌਜੂਦ ਹੈ ਕਿ ਉਸਨੂੰ ਕਿਸਨੇ ਬਣਾਇਆ ਹੋਵੇਗਾ। ਉਦੋਂ ਤੋਂ ਲੈ ਕੇ ਅੱਜ ਤੱਕ ਮਨੁੱਖੀ ਸਮਾਜ ਦੀ ਬਹੁਗਿਣਤੀ ਸਮਝ ਦੀ ਇਸ ਨਿੱਕੀ ਜਿਹੀ ਗਲਤੀ ਨੂੰ ਹੱਲ ਨਹੀਂ ਕਰ ਸਕੀ ਕਿ ਅਸਲ ਵਿੱਚ ਮਨੁੱਖ ਜਾਂ ਕਿਸੇ ਵੀ ਹੋਰ ਨੇ ਕਿਤੇ ਵੀ ਕੁਝ ਬਣਾਇਆ ਨਹੀਂ ਹੈ, ਸਗੋਂ ਸਦਾ ਤੋਂ ਮੌਜੂਦ ਪਦਾਰਥ ਦਾ ਰੂਪ ਨਵੇਂ ਨਵੇਂ ਢੰਗਾਂ ਨਾਲ ਤਰਤੀਬਿਆ ਹੀ ਹੈ।

ਪਦਾਰਥ ਨੂੰ ਊਰਜਾ ਵਿੱਚ ਬਦਲਿਆ ਜਾਂਦਾ ਹੈ ਤਾਂ ਊਰਜਾ ਪਦਾਰਥ ਦਾ ਹੀ ਇਕ ਹੋਰ ਰੂਪ ਹੁੰਦੀ ਹੈ। ਪੈਦਾ ਕਰਨ ਵਰਗੀ ਤਾਂ ਕੋਈ ਗੱਲ ਹੀ ਨਹੀਂ ਵਾਪਰਦੀ। ਸ੍ਰਿਸ਼ਟੀ ਦਾ ਪਦਾਰਥ ਸਦਾ ਤੋਂ ਹੀ ਮੌਜੂਦ ਹੈ। ਇਸਨੂੰ ਨਾ ਕੋਈ ਪੈਦਾ ਕਰਦਾ ਹੈ, ਨਾ ਖਤਮ ਕਰਦਾ ਹੈ। ਇਸ ਵਿੱਚ ਸਿਰਜਕ ਦੀ ਕੋਈ ਭੂਮਿਕਾ ਨਹੀਂ ਅਤੇ ਨਾ ਹੀ ਉਸ ਲਈ ਥਾਂ ਹੈ। ਇਹ ਸਦਾ ਤੋਂ ਹੀ ਮੌਜੂਦ ਪਦਾਰਥ ਵਿਚ (ੳ) ਮਾਤਰਾ ਵਿੱਚ ਤਬਦੀਲੀ ਨਾਲ ਗੁਣਾਂ ਵਿਚ ਬਦਲੀ ਅਤੇ ਗੁਣਾਂ ਦੀ ਤਬਦੀਲੀ ਨਾਲ ਮਾਤਰਾ ਵਿਚ ਬਦਲੀ, (ਅ) ਨਿਖੇਧ ਦਾ ਨਿਖੇਧ, (ੲ) ਉਲਟਾ ਦਾ ਵਿਰੋਧ ਅਤੇ ਏਕਤਾ। ਇਹ ਤਿੰਨੇ ਅਮਲ ਲਗਾਤਾਰ ਵਾਪਰਦੇ ਰਹਿੰਦੇ ਹਨ। ਇੰਨ੍ਹਾਂ ਤਿੰਨਾਂ ਅਧੀਨ ਹੀ ਪਦਾਰਥ ਦੀ ਬਣਤਰ ਤੱਤਾਂ ਅਤੇ ਬਾਹਰੀ ਰੂਪ ਵਿਚ ਬਦਲੇਵੇਂ ਦੇ ਅਮਲ ਵਜੋਂ ਹੀ ਸਥਾਪਿਤ ਹੋਈ ਸੀ। ਪ੍ਰਾਕਿਰਤੀ ਵਿਚ ਮੌਜੂਦ 92 ਮੂਲ ਰਸਾਇਣੀ ਤੱਤਾਂ ਵਿੱਚੋਂ ਕੁੱਲ 16 ਤੱਤਾਂ ਨਾਲ ਹੀ ਸਾਰਾ ਚੇਤੰਨ ਜਹਾਨ ਬਣਿਆ ਹੈ। ਉਨ੍ਹਾਂ ਵਿੱਚੋਂ ਚਾਰ ਮੁੱਖ ਤੱਤਾਂ ਦੀ ਲੀਲਾ ਹੀ ਜੀਵਨ ਹੈ। ਕਾਰਬਨ, ਹਾਈਡਰੋਜਨ, ਨਾਈਟ੍ਰੋਜਨ ਅਤੇ ਆਕਸੀਜਨ ਦੇ ਹਜ਼ਾਰਾਂ ਸੰਭਾਵਤ ਸੰਯੋਗਾਂ ਵਿੱਚ ਕੇਵਲ 20 ਸੰਯੋਗ ਅਮੀਨੋਂ ਏਸਿਡ ਦੀ ਲੜੀ ਨਾਲ ਜੀਵਨ ਪ੍ਰੇਰਕ ਪ੍ਰੋਟੀਨ ਬਣੇ ਹਨ।

ਮੁੱਖ ਤੌਰ ਤੇ ਵਿਗਿਆਨਕ ਫਲਸਫਾ ਇਹ ਸਮਝਾਉਂਦਾ ਹੈ ਕਿ ਬਨਣ ਬਣਾਉਣ ਦਾ ਸੰਕਲਪ ਹੀ ਮਨੁੱਖੀ ਬੁੱਧੀ ਦੇ ਇੱਕ ਵਿਉਹਾਰ ਭੁਲੇਖੇ ਦੀ ਉਪਜ ਹੈ। ਸ੍ਰਿਸ਼ਟੀ ਪਦਾਰਥ ਦੀ ਸਿਰਜਣਾ ਦਾ ਸਵਾਲ ਹੀ ਗਲਤ ਹੈ ਅਤੇ ਧਰਮਾਂ ਦੇ ਦੱਸਣ ਮੁਤਾਬਿਕ ਮੌਜੂਦ ਬ੍ਰਹਿਮੰਡ ਕਿਸੇ ਸ਼ਕਤੀ ਦੀ ਯੋਜਨਾ, ਸਾਜਿਸ਼ ਜਾਂ ਫੁਰਨੇ ਕਾਰਨ ਨਹੀਂ ਘੜਿਆ ਗਿਆ। ਜੋ ਸਦਾ ਤੋਂ ਮੌਜੂਦ ਹੈ ਉਸਦੇ ਸਿਰਜਣ ਦਾ ਕਾਰਨ ਪੁੱਛਣ ਜਾਂ ਸੋਚਣ ਵਾਲਾ ਕੇਵਲ ਮੂਰਖ ਹੀ ਹੋ ਸਕਦਾ ਹੈ।

# ਰਾਸ਼ੀਆਂ ਦਾ ਚੱਕਰ

**ਡਾ. ਅਵਤਾਰ ਸਿੰਘ ਢੀਂਡਸਾ**



ਤਾਰਿਆਂ ਭਰੀ ਰਾਤ ਦੀ ਸੁੰਦਰਤਾ ਨੂੰ ਕਵੀਆਂ , ਸਾਹਿਤਕਾਰਾਂ ਨੇ ਆਪਣੇ ਆਪਣੇ ਅੰਦਾਜ਼ੇ, ਸੋਚ, ਅਤੇ ਸਮਰੱਥਾ ਅਨੁਸਾਰ ਬਿਆਨ ਕੀਤਾ ਹੈ। ਮੁੱਢ-ਕਦੀਮ ਤੋਂ ਹੀ ਮਨੁੱਖ ਨੇ ਆਪਣੀ ਦਿਮਾਗੀ ਪਹੁੰਚ ਤੋਂ ਬਾਹਰ ਦੇ ਵਰਤਾਰਿਆਂ ਨੂੰ ਆਪਣੀ ਕਲਪਨਾ ਸ਼ਕਤੀ ਨਾਲ ਸਿਰਜਣ ਦੀ ਕੋਸ਼ਿਸ਼ ਕੀਤੀ ਹੈ। ਖੁੱਲੇ ਆਸਮਾਨ ਥੱਲੇ ਰਾਤਾਂ ਨੂੰ ਉਸਨੇ ਤਾਰਿਆਂ ਵਿਚੋਂ ਕੁੱਝ ਵਿਲੱਖਣ ਰਚਨਾਵਾਂ ਦੀ ਕਲਪਨਾ ਕੀਤੀ ਹੋਵੇਗੀ ਸ਼ਾਇਦ ਉਸ ਕਲਪਨਾ ਸਦਕਾ ਹੀ ਉਸ ਦੇ ਜਗਿਆਸੂ ਮਨ ਵਿਚ ਕਿਧਰੇ ਡਰ ਵੀ ਉਪਜਿਆ ਹੋਵੇ। ਇਸ ਡਰ ਸਦਕਾ ਹੀ ਸ਼ਇਦ ਉਸਨੂੰ ਇਹਨਾਂ ਤਾਰਿਆਂ ਵਿਚੋਂ ਵੀ ਦੇਵੀ ਦੇਵਤੇ ਹੀ ਨਜ਼ਰ ਆਏ ਹੋਣ। ਨਤੀਜ਼ੇ ਵਜੋਂ ਉਸਨੇ ਤਰਿਆਂ ਵਿਚੋਂ ਵੱਖ-ਵੱਖ ਆਕ੍ਰਿਤੀਆਂ ਨੂੰ ਵੀ ਚਿਤਰਿਆ ਹੋਣਾ ਹੈ, ਆਕਾਸ਼ ਵਿੱਚ ਕਿੰਨੇ ਹੀ ਤਾਰੇ ਹਨ। ਰਾਤ ਨੂੰ ਤੁਸੀਂ ਕੋਠੇ ਚੜ੍ਹਕੇ ਤਾਰਿਆਂ ਨੂੰ ਧਿਆਨ ਪੂਰਵਕ ਵੇਖਦੇ ਰਹੋ, ਵੇਖਦੇ ਰਹੋ। ਨੇੜੇ ਦੇ ਕੁਝ ਤਾਰਿਆਂ ਨੂੰ ਆਪਣੀ ਕਲਪਨਾ ਅਨੁਸਾਰ ਜੋੜੋ। ਬੱਸ ਤੁਹਾਡੇ ਸਾਹਮਣੇ ਕੋਈ ਨਾ ਰੇਖਾ ਚਿੱਤਰ ਨਜ਼ਰ ਆਉਣ ਲੱਗ ਜਾਵੇਗਾ। ਅਤੇ ਜਿਹੜਾ ਚਿੱਤਰ ਤੁਸੀਂ ਆਪਣੀ ਕਲਪਨਾ ਨਾਲ ਬਣਾਇਆ ਉਹੀ ਹੋਵੇਗਾ ਉਸ ਰਾਸ਼ੀ ਦਾ ਨਾਮ!!!

ਲਗਭਗ ਉਸੇ ਤਰ੍ਹਾਂ ਜਿਵੇਂ ਅੱਜ ਕੱਲ੍ਹ ਛੋਟੇ ਬੱਚੇ ਆਪਣੀ ਬੁਝਾਰਤਾਂ ਵਾਲੀ ਕਿਤਾਬ "ਬਿੰਦੂ ਮਿਲਾਓ, ਚਿੱਤਰ ਬਣਾਓ" ਵਿੱਚੋਂ, ਬਿੰਦੂ ਮਿਲਾ ਕੇ ਲੁਕਿਆ ਚਿੱਤਰ ਲੱਭਣ ਦੀ ਕੋਸ਼ਿਸ਼ ਕਰਦੇ ਹਨ। ਸਾਰੇ ਬਿੰਦੂ ਜੋੜ ਲੈਣ ਤੋਂ ਬਾਅਦ ਉਹਨਾਂ ਦੀ ਖੁਸ਼ੀ ਦਾ ਕੋਈ ਟਿਕਾਣਾ ਨਹੀਂ ਰਹਿੰਦਾ ਜਦੋਂ ਉਹਨਾਂ ਨੂੰ ਬਿੰਦੂਆਂ ਵਿਚੋਂ ਕੋਈ ਗਿੱਦੜ, ਬਘਿਆੜ, ਸ਼ੇਰ, ਬਘੇਰਾ,ਪੰਛੀ ਜਾਂ ਮੱਛੀ ਆਦਿ ਲੱਭ ਜਾਂਦਾ ਹੈ। ਸਾਥੀਓ, ਬਸ ਇਹੋ ਹੀ ਰਾਜ਼ ਹੈ ਆਸਮਾਨ ਵਾਲੀਆਂ ਰਾਸ਼ੀਆਂ ਦਾ ਵੀ। ਪਰ ਸਾਡੇ ਪੜ੍ਹੇ ਲਿਖੇ ਸਮਾਜ਼ ਵਿਚ ਅੱਜ ਕੱਲ੍ਹ ਅਖਬਾਰ ਵਿੱਚੋਂ ਹੋਰ ਕੁੱਝ ਸ਼ਾਇਦ ਪੜ੍ਹਿਆ ਜਾਵੇ ਭਾਵੇਂ ਨਾ ਪਰ ਆਪਣੀ ਰਾਸ਼ੀ ਜਰੂਰ ਪੜ੍ਹੀ ਜਾਂਦੀ ਹੈ, ਜੇ ਰਾਸ਼ੀ ਕੁਝ ਚੰਗੀ ਨਹੀਂ ਆਈ ਬਸ ਫਿਰ ਜਾ ਕੇ ਪਾਂਡੇ ਕੋਲੋਂ ਕੁਝ ਉਪਾਅ ਪੁੱਛਣ ਲਈ ਚਾਲੇ ਪਾ ਲੈਂਦੇ ਨੇ। ਬੜੀ ਹਾਸੋਹੀਣੀ ਸਥਿਤੀ ਹੁੰਦੀ ਹੈ ਕਿ ਰਾਸ਼ੀਆਂ ਅਕਾਸ਼ ਵਿੱਚ ਅਤੇ ਉਪਾਅ ਪੰਡਤ ਕੋਲ ਕਿਉਂਕਿ ਉਹਨਾਂ ਨੂੰ ਤਾਰਿਆਂ ਦੀ ਵਿਦਿਆ ਦੇ ਮਾਹਰ ਮੰਨਿਆ ਜਾਂਦਾ ਹੈ ਅਤੇ ਇਹਨਾਂ ਮੁਸਕਿਲਾਂ ਦੇ ਉਪਾਅ ਵੀ ਇਹਨਾਂ ਕੋਲ ਹੀ ਮੰਨੇ ਜਾਂਦੇ ਹਨ।

ਸਾਥੀਓ , ਆਓ ਅੱਜ ਅਸੀਂ ਇਹਨਾਂ ਰਾਸ਼ੀਆਂ ਦੀ ਵਿਦਿਆ ਵੱਲ ਇੱਕ ਕਦਮ ਪੁੱਟ ਲਈਏ। ਅਸੀਂ ਹੁਣ ਆਪਣੀ ਪ੍ਰਿਥਵੀ ਤੋਂ ਅਰਬਾਂ ਖਰਬਾਂ ਕਿਲੋਮੀਟਰ ਦੀ ਦੂਰੀ ਉਪਰ ਤਾਰਿਆਂ ਵਿਚ ਪਹੁੰਚ ਗਏ ਹਾਂ। ਇਹ ਤਾਰੇ ਸੂਰਜ ਮੰਡਲ ਦਾ ਹਿੱਸਾ ਨਹੀਂ ਹਨ ਸਗੋਂ ਇਹ ਸਾਡੀ ਆਕਾਸ਼ਗੰਗਾ ਤੇ ਤਾਰੇ ਹਨ, ਸਾਡਾ ਸੂਰਜ ਵੀ ਇਹਨਾਂ ਵਿਚੋਂ ਹੀ ਇੱਕ ਤਾਰਾ ਹੈ। ਸਾਥੀਓ, ਹੁਣ ਤੁਹਾਡਾ ਸਵਾਲ ਹੋਵੇਗਾ ਕਿ ਜਿਵੇਂ ਤਾਰੇ ਬਹੁਤ ਜਿਆਦਾ ਹਨ, ਕੀ ਉਸੇ ਤਰ੍ਹਾਂ ਰਾਸ਼ੀਆਂ ਵੀ ਬਹੁਤ ਜਿਆਦਾ ਹਨ? ਹਾਂ। ਤੁਸੀਂ ਠੀਕ ਸੋਚਿਆ। ਪ੍ਰਿਥਵੀ ਤੋਂ ਸਾਰਾ ਸਾਲ ਵਿੱਚ ਨਜ਼ਰ ਆਉਂਦੇ ਤਾਰਿਆਂ ਨੂੰ ਪੁਰਾਤਨ ਸਮੇਂ ਤੋਂ ਹੀ ਮਨੁੱਖ ਨੇ ਸਮੂਹਾਂ ਵਿੱਚ ਵੰਡ ਦਿੱਤਾ।ਅਤੇ ਅੱਜ ਤੱਕ ਕੁਲ 88 ਰਾਸ਼ੀਆਂ ਦਾ ਪਤਾ ਲਗਾਇਆ ਗਿਆ ਹੈ। ਪ੍ਰੰਤੂ ਤੁਹਾਡੀ ਜਿਗਿਆਸਾ ਸ਼ਾਇਦ ਇਹ ਹੋਵੇ ਕਿ ਕਿਹਾ ਜਾਂਦਾ ਹੈ ਤਾਰਿਆਂ ਦੀ ਗਿਣਤੀ ਅਰਬਾਂ-ਖਰਬਾਂ ਹੈ। ਪਰ ਰਾਸ਼ੀਆਂ ਸਿਰਫ਼ 88 ਹੀ। ਦੋਸਤੋ, ਰਾਸ਼ੀਆਂ ਸਿਰਫ਼ ਉਹਨਾਂ ਤਾਰਿਆਂ ਦੀਆਂ ਬਣਾਈਆਂ ਗਈਆਂ ਹਨ, ਜਿਹੜੇ ਰਾਤ ਨੂੰ ਨੰਗੀ ਅੱਖ ਨਾਲ ਵਿਖਾਈ ਦਿੰਦੇ ਹਨ।ਅਰਬਾਂ, ਖਰਬਾਂ ਤਾਂ ਦੂਰਬੀਨ ਰਾਹੀਂ ਹੀ ਵੇਖੇ ਜਾ ਸਕਦੇ ਹਨ।

ਹੁਣ ਸਵਾਲ ਥੋੜਾ ਹੋਰ ਦਿਲਚਸਪ ਬਣ ਗਿਆ ਕਿ ਅਖਬਾਰ 'ਚ ਤਾਂ 12 ਰਾਸ਼ੀਆਂ ਹੀ ਹੁੰਦੀਆਂ ਹਨ। ਫਿਰ ਬਾਕੀ ਕਿਧਰ ਗਈਆਂ ? ਬਸ ਇਹੋ ਹੀ ਹੈ ਤਰਕ ਦੀ ਸਾਣ, ਜਿਸ ਕਰਕੇ ਵਿਗਿਆਨ ਵਿਚ ਰਾਸ਼ੀਆਂ ਨੂੰ ਮੁੱਢੋਂ ਹੀ ਨਕਾਰਿਆ ਗਿਆ ਹੈ । ਦੋਸਤੋ, ਇਹ 12 ਰਾਸ਼ੀਆਂ, 88 ਰਾਸ਼ੀਆਂ ਵਿੱਚੋਂ ਹੀ ਹਨ। ਪਰ ਇਹ 12 ਉਹ ਰਾਸ਼ੀਆਂ ਹਨ, ਜਿਹੜੀਆਂ ਆਸਮਾਨ ਵਿਚ ਸੂਰਜ, ਚੰਦ ਅਤੇ ਸਾਰੇ ਗ੍ਰਹਿਆਂ ਦੇ ਰਸਤੇ ਨੂੰ ਦਰਸਾਉਂਦੀਆਂ ਹਨ। ਇੰਝ ਬਾਕੀ ਰਾਸ਼ੀਆਂ ਵਿੱਚ ਸੂਰਜ, ਚੰਦ, ਗ੍ਰਹਿ ਕਦੇ ਜਾਂਦੇ ਜਾਂ ਲੰਘਦੇ ਨਜ਼ਰ ਨਹੀਂ ਆਉਂਦੇ ਉਦਾਹਰਣ ਵਜੋਂ ਜਿਵੇਂ ਲੁਧਿਆਣੇ ਤੋਂ ਅੰਮ੍ਰਿਤਸਰ ਜਾਂਦਿਆਂ ਫਰੀਦਕੋਟ, ਬਠਿੰਡਾ,

ਪਟਿਆਲਾ ਸ਼ਹਿਰ ਨਹੀਂ ਆਉਂਦੇ। ਜਦੋਂ ਕਿ ਇਹ ਸਥਿਤ ਥਾਂ ਪੰਜਾਬ ਵਿਚ ਹੀ ਹਨ। ਇਸੇ ਤਰ੍ਹਾਂ ਬਾਕੀ ਰਾਸ਼ੀਆਂ ਸੂਰਜ ਦੇ ਰਸਤੇ ਤੋਂ ਦੂਰ ਹਨ। ਪਰ ਸਾਡੀ ਗਲੈਕਸੀ (ਅਕਾਸ਼ ਗੰਗਾ) ਵਿਚ ਹੀ ਸ਼ਥਿਤ ਹਨ। ਸੂਰਜ, ਚੰਦ, ਗ੍ਰਹਿ ਇਹਨਾਂ ਬਾਰਾਂ ਰਾਸ਼ੀਆਂ ਤੋਂ ਬਾਹਰ ਕਦੇ ਨਹੀਂ ਜਾਂਦੇ। ਦੋਸਤੋ, ਰਾਸ਼ੀਆਂ ਵਾਲਾ ਇਹ ਰਸਤਾ ਇੱਕ ਲਾਈਨ ਨਹੀਂ। ਸਗੋਂ ਆਪਣੀਆਂ ਸੜਕਾਂ ਵਾਂਗ ਇਸ ਦੀ ਵੀ ਚੌੜਾਈ ਹੈ।

ਹੁਣ ਤੁਹਾਡਾ ਅਗਲਾ ਪ੍ਰਸ਼ਨ ਹੋਵੇਗਾ ਕਿ ਇਹ ਰਸਤਾ ਕਿੰਨਾ ਕੁ ਚੌੜਾ ਹੈ? ਪ੍ਰਿਥਵੀ ਤੋਂ ਵੇਖਿਆਂ, ਇਹ ਰਸਤਾ 16 ਦਰਜੇ ਦੇ ਕੋਣ ਜਿੰਨਾ ਚੌੜਾ ਹੈ। ਭਾਵ ਸੂਰਜ, ਚੰਦ ਅਤੇ ਗ੍ਰਹਿ ਸਾਰੇ ਇੱਕ ਲਾਈਨ ਤੋਂ 8 ਦਰਜੇ ਉਪਰ ਅਤੇ 8 ਦਰਜੇ ਹੇਠਾਂ ਤੱਕ ਲੱਭੇ ਜਾ ਸਕਦੇ ਹਨ। ਇਸ ਲਾਈਨ ਨੂੰ "ਇਕਲਿਪਟਿਕ" (Ecliptic) ਲਾਈਨ ਕਿਹਾ ਜਾਂਦਾ ਹੈ। ਹੁਣ ਤੁਸੀਂ ਜਰੂਰ ਪੁੱਛੋਗੇ ਕਿ ਫਿਰ ਤਾਂ ਇਹ 12 ਰਾਸ਼ੀਆਂ ਬੜੀਆਂ ਪਵਿੱਤਰ ਤੇ ਮਹੱਤਵਪੂਰਨ ਹਨ? ਹਾਂ, ਬਿਲਕੁਲ ਠੀਕ ਪਵਿੱਤਰ ਜੋਤਿਸ਼ੀਆਂ ਲਈ ਅਤੇ ਮਹੱਤਵਪੂਰਨ ਵਿਗਿਆਨ ਲਈ। ਇਹਨਾਂ ਦਾ ਮਹੱਤਵ ਕਿਸੇ ਦੇ ਭਵਿੱਖ ਬਾਰੇ ਭਵਿਖਬਾਣੀ ਕਰਨਾ ਨਹੀਂ ਪ੍ਰੰਤੂ ਇਹਨਾਂ ਦੇ ਹੋਰ ਫਾਇਦੇ ਹਨ। ਜਿਹਨਾਂ ਵੱਲ ਆਮ ਆਦਮੀ ਧਿਆਨ ਨਹੀਂ ਦਿੰਦੇ। ਇਹਨਾਂ ਵਿੱਚ ਸੂਰਜ ਦੇ ਗੁਜਰਨ ਦੇ ਸਮੇਂ ਨੇ, ਜਨਮ ਦਿੱਤਾ 'ਸੂਰਜੀ-ਕੈਲੰਡਰ' ਨੂੰ ਭਾਵ 'ਸਾਲ ਦੀ ਮਿਣਤੀ' ਅਤੇ ਚੰਦ ਦੇ ਗੁਜਰਨ ਦੇ ਸਮੇਂ ਨੇ ਜਨਮ ਦਿੱਤਾ 'ਚੰਦਰਮਾਸ' ਭਾਵ 'ਮਹੀਨੇ' ਨੂੰ। ਰਾਸ਼ੀਆਂ ਤੋਂ ਸਮੇਂ ਦਾ ਅੰਦਾਜਾ ਮਨੁੱਖ ਨੇ ਲਗਾਇਆ ਅਤੇ ਤਿਆਰ ਹੋਇਆ ਅੱਜ ਦਾ ਕੈਲੰਡਰ। ਸਪਤ-ਰਿਸ਼ੀ ਤਾਰਾ ਸਮੂਹ/ਰਾਸ਼ੀ ਤੋਂ ਮਨੁੱਖ ਰਾਤ ਦੇ ਸਮੇਂ ਦਾ ਅੰਦਾਜਾ ਲਗਾ ਲੈਂਦੇ ਸਨ। ਪਰ ਅੱਜ ਘੜੀਆਂ ਦੇ ਯੁੱਗ ਵਿਚ ਇਹ ਮਹੱਤਵ ਆਪਣੇ ਆਪ ਸਮਾਪਤ ਹੋ ਗਿਆ।

ਦੋਸਤੋ, ਮੈਨੂੰ ਤੁਹਾਡੇ ਇਸ ਪ੍ਰਸ਼ਨ ਦਾ ਵੀ ਖਿਆਲ ਹੈ ਕਿ ਕੀ ਸਾਰੇ ਤਾਰੇ ਗਤੀ ਵੀ ਕਰਦੇ ਹਨ? ਕਿਉਂਕਿ ਤਾਰੇ ਇੱਕ ਦੂਜੇ ਦੇ ਮੁਕਾਬਲੇ ਗਤੀ ਕਰਦੇ ਨਜ਼ਰ ਨਹੀਂ ਆਉਂਦੇ ।ਸਗੋਂ ਇਹ ਇੱਕ ਤਰ੍ਹਾਂ ਨਾਲ ਖੜੇ ਮਹਿਸੂਸ ਹੁੰਦੇ ਹਨ। ਪਰ ਤਾਰੇ ਵੀ ਰੋਜ ਰਾਤ ਨੂੰ ਕੁਝ ਕੁ ਤਾਂ ਅੱਗੇ ਚਲਦੇ ਹੀ ਹੋਣਗੇ। ਅਸਲ ਵਿੱਚ ਸਾਡੀ ਪ੍ਰਿਥਵੀ ਸੂਰਜ ਦੁਆਲੇ ਆਪਣੇ ਅੰਡਾਕਾਰ ਰਸਤੇ ਉਪਰ ਅਗਾਂਹ ਰਸਤਾ ਤਹਿ ਕਰਦੀ ਹੈ, ਅਤੇ ਦੂਜੀ ਰਾਤ ਪ੍ਰਤੀਤ ਇਓ ਹੁੰਦਾ ਹੈ ਜਿਵੇਂ ਤਾਰੇ ਥੋੜਾ ਅੱਗੇ ਚਲੇ ਗਏ ਹੋਣ। ਇਹ ਸਾਡਾ ਦ੍ਰਿਸ਼ਟੀ ਭਰਮ ਹੀ ਹੈ ਕਿ ਤਾਰੇ ਹਰ ਰਾਤ ਅੱਗੇ ਵੱਲ ਗਤੀ ਕਰਦੇ ਹਨ। ਦੋਸਤੋ, ਜੋਤਿਸ਼ੀਆਂ ਵਲੋਂ ਉਪਰੋਕਤ ਮਹੱਤਵਪੂਰਨ ਗੱਲਾਂ ਅਖਬਾਰਾਂ ਵਿੱਚ ਨਹੀਂ ਛਾਪੀਆਂ ਜਾਂਦੀਆਂ। ਹੁਣ ਇਹ ਨਾ ਪੁੱਛਣਾ ਕਿਉਂ ? ਤੁਸੀਂ ਬਹੁਤ ਭੋਲੇ ਹੋ, ਅਖਬਾਰ ਵਾਲੇ ਉਹ ਹੀ ਲਿਖਣਗੇ ਜੋ ਵੱਧ ਵਿਕੇਗਾ। ਭਾਰਤ ਵਿਚ ਸੱਚ ਘੱਟ ਵਿਕਦਾ ਹੈ ਝੂਠ ਜਿਆਦਾ।



ਦੋਸਤੋ, ਰਾਸ਼ੀਆਂ ਵਿਚਲੇ ਕਈ ਵੱਡੇ ਤਾਰਿਆਂ ਦੇ ਨਾਮ ਵੀ ਰੱਖੇ ਹੋਏ ਹਨ। ਜਿਵੇਂ ਇੱਕ ਵੱਡਾ ਤਾਰਾ ਹੈ "ਲਬਧਕ"। ਜਿਸਨੂੰ ਅੰਗਰੇਜੀ ਵਿੱਚ "ਸੀਰੀਅਸ" (Sirius) ਕਿਹਾ ਜਾਂਦਾ ਹੈ। ਜਦੋਂ ਇਹ ਰਾਤ ਵੇਲੇ ਪੂਰਬ ਵਿੱਚੋਂ ਚੜ੍ਹਨਾ ਸ਼ੁਰੂ ਕਰਦਾ ਹੈ ਤਾਂ ਉਹ ਮਹੀਨਾ ਜੁਲਾਈ-ਅਗਸਤ ਮੌਨਸੂਨ ਦਾ ਹੁੰਦਾ ਹੈ । ਬੱਸ ਇਸ ਤਾਰੇ ਦੇ ਚੜ੍ਹਨਾ ਸ਼ੁਰੂ ਕਰਨ ਵਾਲੇ ਦਿਨ ਤੋਂ ਹੀ ਕਿਸਾਨ ਆਪਣੇ ਖੇਤਾਂ ਵਿੱਚ ਅਗਲੀ ਫਸਲ ਬੀਜਣ ਦੀ ਤਿਆਰੀ ਸ਼ੁਰੂ ਕਰ ਦਿੰਦਾ ਸੀ। ਇੰਝ ਸਚਮੁਚ ਹੀ ਇਹ ਤਾਰਾ "ਲਬਧਕ" ਬਹੁਤ ਫਾਇਦੇਮੰਦ ਹੈ। ਪਰ ਅਸੀਂ ਲੋਕ ਤਾਂ ਰਾਸ਼ੀ ਸੁਣਕੇ ਡਰਨ ਹੀ ਲੱਗ ਜਾਂਦੇ ਹਾਂ।

ਸਿਆਣੇ ਕਹਿੰਦੇ ਹਨ ਕਿ "ਅਗਿਆਨਤਾ ਸੌ ਗਲਤੀਆਂ ਦੀ ਮਾਂ" ਬਣ ਜਾਂਦੀ ਹੈ। ਪਰ ਅਸੀਂ ਤਾਂ ਅੱਜ ਗਿਆਨ ਦਾ ਵਟਾਂਦਰਾ ਕਰ ਰਹੇ ਹਾਂ , ਨੋਟ ਕਰੋ ਰਾਸ਼ੀਆਂ ਦਾ ਇੱਕ ਹੋਰ ਫਾਇਦਾ ਵੀ ਹੈ? ਰਾਸ਼ੀਆਂ ਤੋਂ ਸਾਨੂੰ ਰੁੱਤਾਂ ਦਾ ਵੀ ਗਿਆਨ ਹੁੰਦਾ ਹੈ। ਸਪਤਰਿਸ਼ੀ ਰਾਸ਼ੀ ਸਿਰ ਉਪਰ ਹੋਵੇ ਤਾਂ ਗਰਮੀ ਦੀ ਰੁੱਤ ਹੁੰਦੀ ਹੈ ਅਤੇ "ਓਰੀਅਨ" (ਕਾਲਪੁਰਸ਼) ਰਾਸ਼ੀ ਸਿਰ ਉਪਰ ਹੋਵੇ ਤਾਂ ਸਰਦੀ ਦੀ ਰੁੱਤ। ਇਸ ਦੀ ਪਹਿਚਾਣ ਵਾਲੇ ਤਿੰਨ ਤਾਰੇ ਇਕੱਠੇ ਹੁੰਦੇ ਹਨ। ਜਿਨਾਂ ਨੂੰ "ਤਿੰਗੜ" ਜਾਂ "ਤਿਕੱੜ" ਵੀ ਕਿਹਾ ਜਾਂਦਾ ਹੈ।

ਇਹਨਾਂ ਰਾਸ਼ੀਆਂ ਦਾ ਇੱਕ ਹੋਰ ਫਾਇਦਾ ਹੈ, ਕਿਸੇ ਵੀ ਗ੍ਰਹਿ ਨੂੰ ਲੱਭਣ ਦਾ ਤਰੀਕਾ ਹੈ। ਪਹਿਲਾਂ ਅਸਮਾਨ ਵਿੱਚ

12 ਰਾਸ਼ੀਆਂ ਵਿਚੋਂ ਕੋਈ ਇਕ ਰਾਸ਼ੀ ਲੱਭੋ। ਉਸ ਨੂੰ ਬਣਾਉਣ ਵਾਲੇ 5, 6 ਜਾਂ 7,8 ਜਿੰਨੇ ਵੀ ਤਾਰੇ ਹਨ, ਉਹਨਾਂ ਦੀ ਪਛਾਣ ਕਰੋ। ਜੇਕਰ ਰਾਸ਼ੀ ਦੇ ਅਕਾਰ ਜਾਂ ਸ਼ਕਲ ਨੂੰ ਬਣਾਉਣ ਵਾਲੇ ਤਾਰਿਆਂ ਦੀ ਗਿਣਤੀ ਤੋਂ ਵੱਧ ਕੋਈ ਤਾਰਾ ਵਿਖਾਈ ਦੇਵੇ। ਉਸਨੂੰ ਕਹਿੰਦੇ ਨੇ "ਮਹਿਮਾਨ ਤਾਰਾ" ਤੇ ਇਹੀ ਹੈ ਬੁੱਧ, ਸ਼ੁੱਕਰ, ਮੰਗਲ, ਬ੍ਰਹਿਸਪਤੀ ਅਤੇ ਸ਼ਨੀ ਵਿੱਚੋਂ ਕੋਈ ਇੱਕ ਗ੍ਰਹਿ।

ਇਹ ਤਾਂ ਫਿਰ ਉਵੇਂ ਹੋਇਆ। ਜਿਵੇਂ ਅਸੀਂ ਕਿਸੇ ਅਲਮਾਰੀ ਵਿਚੋਂ ਪਈ ਘੜੀ ਬਾਰੇ ਜਾਣਕਾਰੀ ਦੇਵਾਂਗੇ ਕਿ ਇਹ ਸਟੀਲ ਦੀ ਅਲਮਾਰੀ ਦੇ ਉਪਰਲੇ ਖਾਨੇ ਵਿੱਚ, ਸੱਜੇ ਹੱਥ ਪਏ ਗੱਤੇ ਦੇ ਡੱਬੇ ਵਿਚ ਹੈ। ਘੜੀ ਝੱਟ ਲੱਭ ਲਈ ਜਾਂਦੀ ਹੈ। ਦੋਸਤੋ, ਬਿਲਕੁਲ ਇਸੇ ਤਰ੍ਹਾਂ ਹੀ ਆਸਮਾਨ ਵਿਚ ਗ੍ਰਹਿਆਂ ਨੂੰ ਰਾਸ਼ੀਆਂ ਦਾ ਵੇਰਵਾ ਦੇ ਕੇ ਹੀ ਲੱਭਿਆ ਜਾਂਦਾ ਹੈ।

ਪਰ ਦੋਸਤੋ ਉਪਰ ਦੱਸੀਆਂ ਰਾਸ਼ੀਆਂ "ਕਾਲਪੁਰਸ ਰਾਸ਼ੀ" "ਸਪਤਰਿਸੀ" ਰਾਸ਼ੀ ਬਾਰਾਂ ਰਾਸ਼ੀਆਂ ਵਿੱਚ ਨਹੀਂ ਹਨ। ਗ੍ਰਹਿਆਂ ਨੂੰ ਲੱਭਣ ਵਾਲੀਆਂ 12 ਰਾਸ਼ੀਆਂ ਤਰਤੀਬ ਅਨੁਸਾਰ ਇਹ ਹਨ। ਮੇਖ (Aries), ਬ੍ਰਿਖ (Taurus), ਮਿਥੁਨ (Gemini), ਕਰਕ (Cancer), ਸਿੰਘ (Leo), ਕੰਨਿਆ (Virgo), ਤੁਲਾ (Libra), ਬ੍ਰਿਸਚਕ (Scorpio) ਧਨੁ (Sagittarius), ਮਕਰ (Capricornus), ਕੁੰਭ (Aquarius), ਮੀਨ (Pisces)।

ਜੋਤਿਸ਼ ਦੀ ਇੱਕ ਹਾਸੋਹੀਣੀ ਕਾਢ ਬਾਰੇ ਜਰੂਰ ਗੱਲ ਕਰ ਲਈਏ ਮੇਖ, ਮਿਥੁਨ, ਸਿੰਘ, ਤੁਲਾ, ਧਨੁ ਅਤੇ ਕੁੰਭ ਰਾਸ਼ੀਆਂ 'ਪੁਲਿੰਗ' ਹਨ ਜਦੋਂ ਕਿ ਬ੍ਰਿਖ, ਕਰਕ, ਕੰਨਿਆ, ਬ੍ਰਿਸਚਕ, ਮਕਰ ਅਤੇ ਮੀਨ 'ਇਸਤ੍ਰੀ-ਲਿੰਗ' ਹਨ ਮਤਲਬ ਅੱਧੀਆਂ ਇਸਤ੍ਰੀ-ਜਾਤ ਜਦੋਂ ਕਿ ਅੱਧੀਆਂ ਮਰਦ-ਜਾਤ ਵਿਚੋਂ ਹਨ। ਪਤਾ ਨਹੀਂ ਕਿਹੜੀ ਡਾਕਟਰੀ ਅਤੇ ਕਦੋਂ ਕਰ ਆਏ !!! ਹੈਰਾਨੀ ਜਨਕ ਵੰਡ ਕੀਤੀ ਹੈ !!! ਇਹਨਾਂ ਮਨੌਤਾਂ ਅਤੇ ਅੰਦਾਜ਼ਿਆਂ ਦਾ ਕੋਈ ਵੀ ਠੋਸ ਵਿਗਿਆਨਕ ਆਧਾਰ ਨਹੀਂ ਹੈ। ਆਓ, ਜੋਤਿਸ਼ ਦੁਆਰਾ ਨਿਸ਼ਚਤ ਤਾਰੀਖਾਂ ਉਪਰ ਵੀ ਨਜ਼ਰ ਮਾਰ ਲਈਏ। ਭਾਰਤ ਦੇ ਮੰਨੇ-ਪ੍ਰਮੰਨੇ ਜ਼ੋਤਿਸ਼ੀ, ਇੰਟਰਨੈਟ ਅਤੇ ਵੱਖ-ਵੱਖ ਅਖਬਾਰਾਂ ਵਿਚ ਸੁਰੂਆਤੀ ਤਾਰੀਖ ਅਤੇ ਪਿਛਲੀ ਤਾਰੀਖ ਵਿਚ ਜਨਮ ਲੈਣ ਵਾਲਿਆਂ ਨੂੰ ਨਵੇਂ ਝਮੇਲੇ ਵਿਚ ਪਾ ਦਿੱਤਾ ਹੈ, ਜਰਾ ਗੌਰ ਨਾਲ ਘੋਖ ਤੁਸੀਂ ਆਪ ਹੀ ਲੈਣਾ ਕਿ ਇਹ ਲੋਕ ਆਪਣੀ ਰਾਸ਼ੀ ਕਿਹੜੇ ਅਖਬਾਰ ਵਾਲੀ ਰੱਖਣੀ ਚਾਹੁੰਦੇ ਹਨ।

(**ਵੇਖੋ ਸ਼ਾਰਣੀ**)

| **ਰਾਸ਼ੀ ਦਾ ਨਾਂ** | **ਇੰਟਰਨੈਟ** | **ਟ੍ਰਿਬਿਊਨ ਅੰਗਰੇਜ਼ੀ ਜਨਵਰੀ 17,2016** | **ਇੰਡੀਅਨ ਐਕਸਪ੍ਰੈਸ ਫ਼ਰਵਰੀ 23,2016** |
|---|---|---|---|
| ਮੇਖ | ਮਾਰਚ 21-ਅਪ੍ਰੈਲ 19 | ਮਾਰਚ 21-ਅਪ੍ਰੈਲ 20 | ਮਾਰਚ 21-ਅਪ੍ਰੈਲ 20 |
| ਬ੍ਰਿਖ | ਅਪ੍ਰੈਲ 20-ਮਈ 20 | ਅਪ੍ਰੈਲ 21-ਮਈ 21 | ਅਪ੍ਰੈਲ 21-ਮਈ 21 |
| ਮਿਥੁਨ | ਮਈ 21-ਜੂਨ 20 | ਮਈ 22-ਜੂਨ 21 | ਮਈ 22-ਜੂਨ 21 |
| ਕਰਕ | ਜੂਨ 21-ਜੁਲਾਈ 22 | ਜੂਨ 22-ਜੁਲਾਈ 22 | ਜੂਨ 22-ਜੁਲਾਈ 23 |
| ਸਿੰਘ | ਜੁਲਾਈ 23-ਅਗਸਤ 22 | ਜੁਲਾਈ 23-ਅਗਸਤ 23 | ਜੁਲਾਈ24-ਅਗਸਤ 23 |
| ਕੰਨਿਆ | ਅਗਸਤ 23-ਸਤੰਬਰ 22 | ਅਗਸਤ 23-ਸਤੰਬਰ 22 | ਅਗਸਤ23-ਸਤੰਬਰ 23 |
| ਤੁਲਾ | ਸਤੰਬਰ23-ਅਕਤੂਬਰ 22 | ਸਤੰਬਰ23-ਅਕਤੂਬਰ 23 | ਸਤੰਬਰ24-ਅਕਤੂਬਰ23 |
| ਬ੍ਰਿਸਚਕ | ਅਕਤੂਬਰ 23-ਨਵੰਬਰ 21 | ਅਕਤੂਬਰ24-ਨਵੰਬਰ 22 | ਅਕਤੂਬਰ24-ਨਵੰਬਰ22 |
| ਧਨੁ | ਨਵੰਬਰ 22- ਦਸੰਬਰ 21 | ਨਵੰਬਰ 23- ਦਸੰਬਰ 23 | ਨਵੰਬਰ23-ਦਸੰਬਰ 22 |
| ਮਕਰ | ਦਸੰਬਰ 22- ਜਨਵਰੀ 19 | ਦਸੰਬਰ 24- ਜਨਵਰੀ 20 | ਦਸੰਬਰ23-ਜਨਵਰੀ 20 |
| ਕੁੰਭ | ਜਨਵਰੀ20- ਫ਼ਰਵਰੀ 18 | ਜਨਵਰੀ21- ਫ਼ਰਵਰੀ 18 | ਜਨਵਰੀ21-ਫ਼ਰਵਰੀ 19 |
| ਮੀਨ | ਫ਼ਰਵਰੀ 19 - ਮਾਰਚ 20 | ਫ਼ਰਵਰੀ 19 - ਮਾਰਚ 20 | ਫ਼ਰਵਰੀ20- ਮਾਰਚ 20 |

ਇਹਨਾਂ ਚੋਂ ਤੁਹਾਡੀ ਰਾਸ਼ੀ ਕਿਹੜੀ ਹੈ ।ਕਿਸੇ ਅਖਬਾਰ 'ਚ ਕੋਈ ਅਤੇ ਕਿਸੇ 'ਚ ਕੋਈ। ਵੱਧ ਤੋਂ ਵੱਧ ਦੋ ਹੀ ਹੋਣਗੀਆਂ। ਇੱਕ ਨਾਮ ਦੇ ਪਹਿਲੇ ਅੱਖਰ ਅਨੁਸਾਰ ਅਤੇ ਦੂਜੀ ਤੁਹਾਡੇ ਜਨਮ ਦੇ ਹਿਸਾਬ ਨਾਲ। ਇਹੀ ਤਾਂ ਚਲਾਕੀ ਹੈ

ਜੋਤਸ਼ੀਆਂ ਦੀ। ਜਿਨ੍ਹਾਂ ਨੂੰ ਜਨਮ ਤਰੀਕ ਯਾਦ ਹੈ, ਉਹਨਾਂ ਨੂੰ ਜਨਮ ਵਾਲੀ ਰਾਸ਼ੀ ਦੱਸਦੇ ਹਨ ਅਤੇ ਜਿਨ੍ਹਾਂ ਨੂੰ ਜਨਮ ਤਾਰੀਕ ਯਾਦ ਨਹੀਂ, ਉਹਨਾਂ ਨੂੰ ਨਾਮ ਅਨੁਸਾਰ ਰਾਸ਼ੀ ਦੱਸਦੇ ਹਨ।

ਇੰਝ ਕਿਸੇ ਵਿਅਕਤੀ ਵਿਸ਼ੇਸ਼ ਲਈ ਰਾਸ਼ੀਆਂ ਕੋਈ ਪੱਕੀ ਅਤੇ ਸੱਚੀ ਗੱਲ ਨਹੀਂ ਹੈ। ਜੋਤਿਸ਼ ਅਨੁਸਾਰ ਜਦੋਂ ਕਿਸੇ ਬੱਚੇ ਦਾ ਜਨਮ ਹੁੰਦਾ ਹੈ ਤਾਂ ਸੂਰਜ ਜਿਸ ਰਾਸ਼ੀ ਵਿੱਚ ਵਿਖਾਈ ਦਿੰਦਾ ਹੈ, ਉਸ ਦੀ ਉਹੀ ਰਾਸ਼ੀ ਹੁੰਦੀ ਹੈ। ਭਾਵ ਸੂਰਜ ਦੇ ਪਿਛੋਕੜ ਵਿੱਚ ਜਿਹੜੀ ਰਾਸ਼ੀ ਹੁੰਦੀ ਹੈ। ਹੁਣ ਸਵਾਲ ਉਠਦਾ ਹੈ ਕਿ ਕੀ ਨਵੇਂ ਜੰਮੇ ਬੱਚੇ ਉਪਰ ਇਸ ਰਾਸ਼ੀ ਦਾ ਅਸਰ ਜਰੂਰ ਹੁੰਦਾ ਹੋਵੇਗਾ? ਸੂਰਜ ਇੱਕ ਮਹੀਨੇ ਵਿੱਚ, ਇੱਕੋ ਰਾਸ਼ੀ ਵਿੱਚ ਰਹਿੰਦਾ ਹੈ ਅਤੇ 12 ਮਹੀਨਿਆਂ ਵਿੱਚ 12 ਅਲੱਗ ਰਾਸ਼ੀਆਂ ਵਿੱਚ ਰਹਿੰਦਾ ਹੈ। ਪਰ ਸੂਰਜ ਆਪ ਚੱਲਕੇ ਕਿਸੇ ਰਾਸ਼ੀ ਵਿਚ ਨਹੀਂ ਜਾਂਦਾ ਸਗੋਂ ਸਾਡੀ ਪ੍ਰਿਥਵੀ ਦੀ ਸਥਿਤੀ ਉੱਪਰ ਨਿਰਭਰ ਕਰਦਾ ਹੈ । ਭਾਵ, ਪ੍ਰਿਥਵੀ ਆਪਣੀ ਧੁਰੀ ਉਪਰ 23-1/2 ( ਸਾਢੇ ਤੇਈ) ਦਰਜੇ ਦੇ ਕੋਣ ਉੱਪਰ ਝੁਕੀ ਹੋਈ ਹੈ। ਸਾਡੀ ਪ੍ਰਿਥਵੀ ਨਵੇਂ ਜੰਮੇ ਬੱਚੇ ਸਮੇਤ ਆਪਣੀ ਥਾਂ ਬਦਲਦੀ ਹੈ। ਇਸ ਨਾਲ ਗਰਮ, ਸਰਦ, ਬਸੰਤ, ਬਹਾਰ ਅਤੇ ਪੱਤਝੜ ਰੁੱਤਾਂ ਤਾਂ ਬਣਦੀਆਂ ਹਨ ਪਰ ਸੂਰਜ ਦੀ 'ਰੋਸ਼ਨੀ ਦੀ ਬਣਤਰ' ਉਪਰ ਕੋਈ ਅਸਰ ਨਹੀਂ ਪੈਂਦਾ। ਇਹ ਰੋਸ਼ਨੀ ਤਾਂ ਹਮੇਸਾਂ ਹੀ ਸੱਤ ਰੰਗਾਂ ਦੀ ਰਹਿੰਦੀ ਹੈ ਸੋ ਸੂਰਜ ਦਾ ਕਿਸੇ ਵਿਸੇਸ ਰਾਸ਼ੀ ਵਿੱਚ ਹੋਣਾ ਜਾਂ ਨਾ ਹੋਣਾ ਕੋਈ ਮਾਅਨੇ ਨਹੀਂ ਰੱਖਦਾ।

ਹਾਂ, ਪ੍ਰਿਥਵੀ ਦੇ ਜਿਸ ਭਾਗ ਉਪਰ 'ਗਰਮੀ' ਕਿਰਨਾਂ ਸਿੱਧੀਆਂ ਭਾਵ ਲੰਬਕੋਣੀ ਪੈਂਦੀਆਂ ਹਨ, ਉੱਥੇ ਗਰਮੀ ਅਤੇ ਜਿੱਥੇ ਤਿਰਛੀਆਂ ਪੈਂਦੀਆਂ ਹਨ, ਉੱਥੇ ਸਰਦੀ ਦੀ ਰੁੱਤ ਹੁੰਦੀ ਹੈ। ਰਾਸ਼ੀ ਦੇ ਹਿਸਾਬ ਨਾਲ ਜਦੋਂ ਗਰਮੀ ਹੁੰਦੀ ਹੈ ਸੂਰਜ "ਸਿੰਘ" ਰਾਸ਼ੀ ਵਿੱਚ ਨਜ਼ਰ ਆਉਂਦਾ ਹੈ ਅਤੇ ਜਦੋਂ ਸਰਦੀ ਪੈਂਦੀ ਹੈ ਤਾਂ ਇਹ "ਬ੍ਰਿਸਚਕ" ਰਾਸ਼ੀ ਵਿੱਚ ਨਜ਼ਰ ਆਉਂਦਾ ਹੈ।

ਦੋਸਤੋ, ਤੁਹਾਡੀ ਅਗਲੀ ਜਿਗਿਆਸਾ ਸ਼ਾਇਦ ਇਹ ਹੋਵੇ ਕਿ ਰਾਤ ਸਮੇਂ ਸਾਨੂੰ ਕਿੰਨੀਆਂ ਰਾਸ਼ੀਆਂ ਵਿਖਾਈ ਦਿੰਦੀਆਂ ਹਨ? ਸੂਰਜ ਛਿਪਣ ਤੋਂ ਬਾਅਦ, ਸਾਨੂੰ ਤਿੰਨ ਰਾਸ਼ੀਆਂ ਸ਼ਪਸ਼ਟ ਅਕਾਸ਼ ਵਿੱਚ ਨਜ਼ਰ ਆਉਂਦੀਆਂ ।ਇੱਕ ਰਾਸ਼ੀ ਪੱਛਮ ਵਿੱਚ ਡੁਬਦੀ ਹੋਈ, ਜਿਸ ਵਿੱਚ ਸੂਰਜ ਹੁੰਦਾ ਹੈ ਅਤੇ ਇੱਕ ਰਾਸ਼ੀ ਪੂਰਬ ਵਿੱਚ ਚੜ੍ਹਦੀ ਹੋਈ ਨਜ਼ਰ ਆਉਂਦੀ ਹੈ। ਸੋ ਰਾਤ ਨੂੰ ਲਗਭਗ ਪੰਜ-ਛੇ ਰਾਸ਼ੀਆਂ ਨਜ਼ਰ ਪੈ ਜਾਂਦੀਆਂ ਹਨ। ਪਰ ਜੋਤਿਸ਼ੀ ਇਹਨਾਂ ਰਾਸ਼ੀਆਂ ਨੂੰ ਆਸਮਾਨ ਵਿਚ ਨਹੀਂ ਪਛਾਣ ਸਕਦੇ, ਉਹ ਤਾਂ ਸਿਰਫ਼ ਜੰਤਰੀਆਂ ਹੀ ਫਰੋਲ਼ ਸਕਦੇ ਨੇ।

ਦੋਸਤੋ, ਸਾਨੂੰ ਹੋਰ ਵਿਸਥਾਰ ਵਿੱਚ ਜਾਣਾ ਪੈਣਾ ਹੈ। ਅਸਲ ਵਿੱਚ, ਪ੍ਰਿਥਵੀ 12 ਮਹੀਨਿਆਂ ਵਿੱਚ ਸੂਰਜ ਦੁਆਲੇ ਚੱਕਰ ਲਾਉਂਦੀ ਹੈ। ਭਾਵ 360 ਦਰਜੇ ਦੇ ਕੋਨ ਨੂੰ 12 ਹਿੱਸਿਆ 'ਚ ਵੰਡ ਦੇਈਏ ਤਾਂ ਇਕ ਮਹੀਨੇ ਦੇ ਹਿੱਸੇ 30 ਦਰਜੇ ਦਾ ਕੋਨ ਆਉਦਾ ਹੈ। ਇਸ 30 ਦਰਜੇ ਕੋਣ ਵਿੱਚ ਇੱਕ ਹੀ ਰਾਸ਼ੀ ਦੇ ਤਾਰੇ ਹਨ। ਜਿਹੜੇ ਚੰਨ, ਸੂਰਜ ਅਤੇ ਗ੍ਰਹਿਆਂ ਦੇ ਪਿਛੋਕੜ 'ਚ ਹੁੰਦੇ ਹਨ। ਇਹ ਨਿੱਕੇ ਨਿੱਕੇ ਤਾਰੇ ਸੂਰਜ ਪਿਛੇ, ਭਾਵ ਸੂਰਜ ਤੋਂ ਵੀ ਦੂਰ ਹਨ। ਇਸ ਦਾ ਮਤਲਬ ਇਹ ਹੈ ਕਿ ਸ਼ੇਰ, ਕੰਨਿਆਂ ਆਦਿ ਰਾਸ਼ੀ ਬਣਾਉਣ ਵਾਲੇ ਤਾਰੇ ਸੂਰਜ ਤੋਂ ਬਹੁਤ ਦੂਰ ਹਨ। ਕੇਵਲ ਇਹ ਸੂਰਜ ਤੋਂ ਹੀ ਦੂਰ ਨਹੀਂ ਸਗੋਂ ਆਪਣੇ-ਆਪ ਵਿੱਚ ਵੀ ਅਰਬਾਂ-ਖਰਬਾਂ ਕਿਲੋਮੀਟਰ ਦੂਰ ਹਨ।

ਪਰ ਇੰਝ ਭੁਲੇਖਾ ਪੈਂਦਾ ਹੈ ਜਿਵੇਂ ਇਹ ਝਿਲਮਿਲ ਕਰਦੇ ਸਾਰੇ ਤਾਰੇ ਇੱਕੋ ਚਾਦਰ ਉਪਰ ਲੱਗੇ ਹੋਣ। ਇਹ ਸਾਡੀ ਦ੍ਰਿਸ਼ਟੀ ਦਾ ਭਰਮ ਹੈ। ਕਿਉਂਕਿ ਸਾਡੀਆਂ ਅੱਖਾਂ ਦੂਰ ਦੇ ਤਾਰਿਆਂ ਵਿਚਲੀ ਦੂਰੀ ਨੂੰ ਸਹੀ ਨਹੀਂ ਮਾਪ ਸਕਦੀਆਂ।ਪਰ ਪ੍ਰਿਥਵੀ ਉਪਰਲੇ ਦਰੱਖਤ, ਇਮਾਰਤਾਂ ਆਦਿ ਨੂੰ ਤਾਂ ਅਸੀਂ ਇੱਕ ਦੂਜੇ ਦੇ ਅੱਗੇ-ਪਿੱਛੇ ਮਹਿਸੂਸ ਕਰ ਸਕਦੇ ਹਾਂ। ਕਿਉਂਕਿ ਸਾਡੀਆਂ ਦੋ ਅੱਖਾਂ ਦੂਰ ਨੇੜੇ ਦੇ ਦਰੱਖਤਾਂ ਤੇ ਅਲੱਗ ਕੋਨ ਬਣਾਉਂਦੀਆਂ ਹਨ। ਪਰ ਸੂਰਜ, ਚੰਦ, ਤਾਰੇ, ਗ੍ਰਹਿ ਸਾਡੇ ਤੋਂ ਇੰਨੀ ਦੂਰ ਹਨ, ਕਿ ਇਹਨਾਂ ਦੀ ਆਪਸ ਵਿਚਲੀ ਦੂਰੀ ਮਾਪਣ ਲਈ ਸਾਡੀਆਂ ਅੱਖਾਂ ਸੰਵੇਦਨਸੀਲ ਨਹੀਂ।

ਸੋ ਸ਼ਪਸ਼ਟ ਹੈ ਕਿ ਇੱਕ ਰਾਸੀ ਦੇ ਤਾਰਿਆਂ ਦਾ ਵੀ ਆਪਸ ਕੋਈ ਮੇਲ-ਜੋਲ ਜਾਂ ਸੰਬੰਧ ਨਹੀਂ। ਸੂਰਜ, ਚੰਦ ਤੇ ਗ੍ਰਹਿਆਂ ਦਾ ਵੀ ਰਾਸ਼ੀ ਦੇ ਤਾਰਿਆਂ ਦੇ ਨਾਲ ਕੋਈ ਸੰਬੰਧ ਨਹੀਂ ਹੈ। ਅਤੇ ਨਾ ਹੀ ਰਾਸ਼ੀ ਦੇ ਤਾਰਿਆਂ ਦਾ ਆਪਸ ਵਿੱਚ ਕੋਈ ਸੰਬੰਧ ਹੈ। ਉਦਾਹਰਣ ਵਜੋਂ ਅਸੀਂ 'ਮੇਖ' ਰਾਸ਼ੀ ਦੀ ਗੱਲ ਕਰੀਏ। ਇਸ ਵਿਚ 5 ਤਾਰੇ ਹਨ। ਤਿੰਨ ਵੱਡੇ ਤਾਰਿਆ ਦੇ ਨਾਂ ਹਨ: ਹਮਾਲ (ਐਲਫ਼ਾ ਏਰੀਟਿਸ), ਬੀਟਾ ਏਰੀਟਸ ਅਤੇ ਗੈਮਾ ਏਰਾਈਟਸ। ਹਮਾਲ ਸਾਡੀ ਪ੍ਰਿਥਵੀ ਤੋਂ ਲਗਭਗ 65.8 ਪ੍ਰਕਾਸ਼ ਸਾਲ, ਬੀਟਾ ਏਰੀਟਸ 59.6 ਪ੍ਰਕਾਸ਼ ਸਾਲ ਅਤੇ ਗੈਮਾ




ਏਰਾਈਟਸ 164 ਪ੍ਰਕਾਸ਼ ਸਾਲ ਦੂਰ ਹੈ। ਮਤਲਬ ਇਹ ਹੋਇਆ ਕਿ ਬੱਚੇ ਦੇ ਜਨਮ ਸਮੇਂ ਇਹਨਾਂ ਤਰਿਆਂ ਤੋਂ ਜੋ ਰੋਸ਼ਨੀ ਅਸੀਂ ਵੇਖ ਰਹੇ ਹਾਂ ਅਸਲ ਵਿਚ ਉਹ ਕ੍ਰਮਵਾਰ 65.8 ਸਾਲ, 59.6 ਸਾਲ ਅਤੇ 164 ਸਾਲ ਪਹਿਲਾਂ ਦੀ ਚੱਲੀ ਹੋਈ ਹੈ ਅਤੇ ਜਿਹੜੀ ਰੋਸ਼ਨੀ ਉਸਦੇ ਜਨਮ ਵੇਲੇ ਚੱਲੀ ਹੈ ਉਹ ਉਦੋਂ ਪਹੁੰਚੇਗੀ ਜਦੋਂ ਬੱਚਾ 59.6 ਸਾਲਾਂ ਦੀ ਉਮਰ ਦਾ ਹੋ ਗਿਆ ਭਾਵ ਆਪਣੀ ਨੌਂਕਰੀ ਤੋਂ ਰਿਟਾਇਰ ਹੋ ਗਿਆ। ਦੂਜੇ ਤਾਰੇ ਦੀ ਰੋਸ਼ਨੀ ਪਹੁੰਚਣ ਸਮੇਂ ਉਹ 65.8 ਸਾਲਾਂ ਦਾ ਹੋ ਜਾਵੇਗਾ ਅਤੇ ਤੀਜੇ ਤਾਰੇ ਦੀ ਰੋਸ਼ਨੀ ਉਹ "ਕਦੇ ਵੀ" ਨਹੀਂ ਵੇਖ ਸਕੇਗਾ ਕਿਉਂਕਿ ਉਹ ਪਹੁੰਚੇਗੀ 164 ਸਾਲਾਂ ਬਾਅਦ। ਜਾਂ ਇਸਨੂੰ ਇੰਝ ਸਮਝੀਏ ਕਿ ਜੇਕਰ ਸਾਡਾ ਪੁਲਾੜੀ ਰਾਕਟ 1 ਸੈਕਿੰਡ ਵਿਚ 3 ਲੱਖ ਕਿਲੋਮੀਟਰ !!!........ ਤੈਅ ਕਰਦਾ ਹੋਵੇ ਤਾਂ ਸਾਨੂੰ ਪਹਿਲੇ ਤਾਰੇ ਤੋਂ ਦੂਜੇ ਤਾਰੇ ਤੱਕ ਪਹੁੰਚਣ ਲਈ 6 ਸਾਲਾਂ ਤੋਂ ਵੱਧ ਸਮਾਂ ਲੱਗ ਜਾਵੇਗਾ। ਬਸ ਬਾਕੀ ਕੰਮ ਤੁਹਾਡਾ ਕਿ ਤੁਸੀਂ ਆਪ ਫ਼ੈਸਲਾ ਕਰ ਲਵੋ ਕਿ ਕੀ ਰਾਸ਼ੀਆਂ ਦੇ ਤਾਰਿਆਂ ਦਾ ਸਾਡੇ ਨਾਲ ਜੋਤਿਸ਼ ਵਰਗਾ ਕੋਈ ਸੰਬੰਧ ਹੈ ਵੀ ਜਾਂ ਨਹੀਂ?

ਹੁਣ ਤੁਸੀਂ ਪੁਛੋਗੇ ਕਿ ਜੇ ਇਹਨਾਂ ਦਾ ਆਪਸ ਵਿੱਚ ਕੋਈ ਸੰਬੰਧ ਹੀ ਨਹੀਂ, ਫਿਰ ਇਹ ਅਖਬਾਰਾਂ ਵਿੱਚ ਵਿਅਕਤੀਆਂ ਦੇ ਭਵਿੱਖ ਬਾਰੇ ਕਿਉਂ ਲਿਖੀ ਜਾਂਦੇ ਹਨ ।ਕਾਰਣ ਸ਼ਪਸ਼ਟ ਹੈ। ਘੱਟ ਜਾਂ ਵੱਧ ਪੜ੍ਹਿਆ ਹਰ ਆਦਮੀ ਰਾਸ਼ੀਆਂ ਬਾਰੇ ਪੂਰੀ ਜਾਣਕਾਰੀ ਨਹੀਂ ਰੱਖਦਾ। ਸਗੋਂ ਆਪਣੇ ਭਵਿੱਖ ਬਾਰੇ ਜਾਣਨ ਦੀ ਉਤਸੁਕਤਾ ਉਸ ਅੰਦਰ ਜੋਤਿਸ਼ ਲਈ ਇੱਕ ਅਜ਼ੀਬ ਖਿੱਚ ਪੈਦਾ ਕਰਦੀ ਹੈ । ਬੱਸ ਹਰ ਵਿਅਕਤੀ ਇਹਨਾਂ ਜੋਤਿਸ਼ੀਆਂ ਅਤੇ ਰਾਸ਼ੀਆਂ ਦੇ ਚੱਕਰਾਂ 'ਚ ਪਿਆ ਤੁਰਿਆ ਰਹਿੰਦਾ ਹੈ।

ਰਾਸ਼ੀਆਂ ਦਾ ਇਹ ਹੈ ਇੱਕ ਹੋਰ ਫਾਇਦਾ। ਪ੍ਰਿਥਵੀ ਦਾ ਚੱਕਰ ਪੂਰਾ ਕਰਨ ਵਿੱਚ ਚੰਦ 27 ਦਿਨਾਂ ਤੋਂ ਥੋੜਾ ਜਿਆਦਾ ਸਮਾਂ ਲੈਂਦਾ ਹੈ, ਅਤੇ ਚੰਦ ਇੱਕ ਰਾਸ਼ੀ ਵਿਚ ਲਗਭਗ 2-1/2 (ਢਾਈ) ਕੁ ਦਿਨ ਰਹਿੰਦਾ ਹੈ। ਪਰ ਇਸਦੀ ਰੋਜ਼ਾਨਾ 'ਸਥਿਤੀ' ਬਦਲਣ ਨੂੰ 'ਥਿਤੀ' ਕਿਹਾ ਜਾਂਦਾ ਹੈ। ਅਤੇ 'ਥਿਤੀ' ਸ਼ਬਦ ਬੋਲਣ ਵਿਚ ਔਖਾ ਹੈ ਅਤੇ ਪੰਜਾਬੀ/ਹਿੰਦੀ ਵਰਣਮਾਲਾ ਅਨੁਸਾਰ 'ਤਿਥ' ਜਾਂ ਤਿਥੀ' ਬੋਲਣਾ ਆਸਾਨ ਹੈ ਅਤੇ ਇੰਝ ਬਣਦੀ ਹੈ ਨਵੀਂ ਤਿੱਥ ਭਾਵ ਨਵਾਂ ਦਿਨ। ਦੋਸਤੋ, ਚੰਦ ਦੀਆਂ ਤਿਥੀਆਂ ਅਧਾਰਿਤ ਰੀਤੀ ਰਿਵਾਜ ਅੱਜ ਦੇ ਨਹੀਂ ਸਗੋਂ ਇਹ ਤਾਂ 3500 ਸਾਲ ਪਹਿਲਾਂ ਵੈਦਿਕ ਕਾਲ ਲੋਕ ਤੋਂ ਮਨਾਉਂਦੇ ਆ ਰਹੇ ਹਨ। ਇਹੋ ਗੱਲਾਂ ਸੁਣਕੇ ਤਾਂ ਵੱਡੀ ਗਿਣਤੀ ਵਿਚ ਜਨਤਾ ਹੈਰਾਨ ਹੋਈ ਜਾਂਦੀ ਹੈ ਕਿ ਰਾਸ਼ੀਆਂ ਬਾਰੇ 3500 ਸਾਲ ਤੋਂ ਗੱਲ ਹੋ ਰਹੀ ਹੈ, ਕੋਈ ਸਚਾਈ ਤਾਂ ਹੋਵੇਗੀ ਹੀ ਚਾਹੇ ਥੋੜੀ, ਚਾਹੇ ਬਹੁਤੀ।

ਦੋਸਤੋ, ਵੈਦਿਕ ਕਾਲ ਦੀਆਂ ਕਿੰਨੀਆਂ ਹੀ ਗੱਲਾਂ/ਮਨੌਤਾਂ ਵਿਗਿਆਨ ਦੁਆਰਾ ਨਕਾਰੀਆਂ ਜਾ ਚੁੱਕੀਆਂ ਹਨ ਪ੍ਰੰਤੂ ਸਾਡੇ ਦੇਸ਼ ਦੀ ਧਾਰਮਿਕ ਆਸਥਾ ਅਤੇ ਪ੍ਰਵ੍ਰਿਤੀ ਇਹਨਾਂ ਵਿਗਿਆਨਕ ਵਿਸ਼ਲੇਸ਼ਣਾਂ ਨੂੰ ਮੰਨਣ ਲਈ ਤਿਆਰ ਨਹੀਂ ।ਬਸ ਜਰੂਰਤ ਹੈ ਗਿਆਨ ਨੂੰ ਵਿਗਿਆਨ ਬਣਾਉਣ ਦੀ। ਜਿਸ 'ਗਿਆਨ' ਦੀ ਪੁਸ਼ਟੀ "ਵਿਗਿਆਨ ਦੇ ਨਿਯਮਾਂ" ਦੁਆਰਾ ਹੋ ਜਾਂਦੀ ਹੈ ਉਹ ਵਿਗਿਆਨ ਅਖਵਾਉਂਦਾ ਹੈ ਅਤੇ ਸੱਚ ਹੁੰਦਾ ਹੈ ਬਾਕੀ ਜਿਸ ਕਥਨ/ਘਟਨਾ-ਬ੍ਰਿਤਾਂਤ ਉਪਰ ਵਿਗਿਆਨ ਦੇ ਨਿਯਮ ਲਾਗੂ ਨਹੀਂ ਹੁੰਦੇ ਉਹਨਾਂ ਦੀ ਹੈਸੀਅਤ ਅੰਦਾਜ਼ਿਆਂ ਤੋਂ ਬਿਨਾਂ ਕੁੱਝ ਵੀ ਨਹੀਂ ਰਹਿ ਜਾਂਦੀ। ਫ਼ੈਸਲਾ ਤੁਹਾਡੇ ਹੱਥ। ਯਾਤਰਾ ਜਾਰੀ ਹੈ, ਰਾਸ਼ੀਆਂ ਤੋਂ ਅੱਗੇ ਕੀ ਹੈ, ਅਗਲੀ ਮਿਲਣੀ ਵਿਚ?

94634-89789



# ਪੁਸਤਕਾਂ ਤੇ ਜ਼ਿੰਦਗੀ ਦਾ ਸੰਗ



**ਰਾਮ ਸਵਰਨ ਲੱਖੇਵਾਲੀ**

ਜ਼ਿੰਦਗੀ ਇੱਕ ਪੁਸਤਕ ਵਾਂਗ ਹੀ ਤਾਂ ਹੈ। ਜਿਸ ਦਾ ਹਰ ਪੰਨਾ ਬੀਤ ਰਹੇ ਦਿਨ, ਮਹੀਨਿਆਂ ਤੇ ਸਾਲਾਂ ਦੀ ਇਬਾਰਤ ਹੁੰਦਾ ਹੈ। ਖੁਸ਼ੀ ਤੇ ਮਾਣ ਮੱਤੇ ਪਲ ਜ਼ਿੰਦਗੀ ਰੂਪੀ ਪੁਸਤਕ ਦੇ ਸੁਨਹਿਰੀ ਪੰਨਿਆਂ ਤੇ ਦਰਜ ਹੁੰਦੇ ਹਨ, ਮਿਹਨਤ-ਲਗਨ ਤੇ ਸੰਘਰਸ਼ ਨਾਲ ਹਾਸਲ ਕੀਤੀ ਮੰਜ਼ਿਲ ਦੇ ਹਾਸਲ ਪਲ ਜੇਤੂ ਪੰਨਿਆਂ ਦੇ ਲਖਾਇਕ ਬਣਦੇ ਹਨ ਜਦਕਿ ਜ਼ਿੰਦਗੀ ਦੀ ਹਾਰ ਤੇ ਨਿਰਾਸ਼ਾ ਦੇ ਪੰਨਿਆਂ ਨੂੰ ਕੋਈ ਵੀ ਮਨੁੱਖ ਪਲਟ ਕੇ ਨਹੀਂ ਵੇਖਣਾ ਚਾਹੁੰਦਾ। ਜ਼ਿੰਦਗੀ ਧੜਕਦੀ ਹੈ, ਤੁਰਦੀ ਹੈ, ਅੱਗੇ ਵਧਦੀ ਹੈ ਤੇ ਜਿੱਤਾਂ-ਹਾਰਾਂ ਦੇ ਸਾਹਵੇਂ ਹੁੰਦੀ ਹੈ। ਜ਼ਿੰਦਗੀ ਦੀ ਪੁਸਤਕ ਖੁੱਲ੍ਹਦੀ ਹੈ ਤਾਂ ਇਸ ਦਾ ਸ਼ੀਸ਼ਾ ਸਾਹਵੇਂ ਆਉਂਦਾ ਹੈ। ਦੁਨੀਆਂ ਭਰ ਦੇ ਦਾਨਿਸ਼ਵਰਾਂ ਦੀ ਸਾਹਿਤ ਦੇ ਖ਼ੇਤਰ 'ਚ ਕੀਤੀ ਕਿਰਤ ਕਮਾਈ ਲੋਕਾਈ ਲਈ ਨਵੀਆਂ ਰਾਹਾਂ ਦੇ ਦਰ ਖੋਲ੍ਹਦੀ ਹੈ, ਜਿਸ ਤੇ ਚਲਦਿਆਂ ਉਹ ਜ਼ਿੰਦਗੀ ਦੇ ਯਥਾਰਥ ਦੇ ਰੂ-ਬ-ਰੂ ਹੁੰਦੇ ਹਨ। ਜੇਕਰ ਜ਼ਿੰਦਗੀ ਦਾ ਸਾਥ ਅਮਲ 'ਚ ਪੁਸਤਕਾਂ ਨਾਲ ਵੀ ਹੋਵੇ ਤਾਂ ਇਹ ਗੱਲ ਸੋਨੇ ਤੇ ਸੁਹਾਗੇ ਵਾਲੀ ਹੁੰਦੀ ਹੈ ਕਿਉਂਕਿ ਸਾਹਿਤ ਜ਼ਿੰਦਗੀ ਦਾ ਮਾਰਗ ਦਰਸ਼ਕ ਹੈ। ਇਹ ਲਗਾਤਾਰ ਤੁਰਦੇ ਰਹਿਣ ਦੀ ਜਾਂਚ ਸਿਖਾਉਂਦਾ ਹੈ। ਇਸ ਦਾ ਸੱਚਾ ਸਾਥ ਉਸਾਰੂ ਕਦਰਾਂ ਕੀਮਤਾਂ ਤੇ ਜ਼ਿੰਦਗੀ ਨੂੰ ਸਹਿਜਤਾ ਨਾਲ ਜਿਉਣ ਦਾ ਸਬਕ ਬਣਦਾ ਹੈ। ਜੀਣ-ਥੀਣ ਦੀ ਅਮੀਰੀ ਸਾਹਿਤ ਤੋਂ ਹੀ ਹਾਸਲ ਹੁੰਦੀ ਹੈ। ਇਸ ਤੋਂ ਵਿਰਵੇ ਮਨੁੱਖ ਜ਼ਿੰਦਗੀ ਜੀਣ ਦੀ ਕਲਾ ਤੋਂ ਸੱਖਣੇ ਹੁੰਦੇ ਹਨ। ਉਨ੍ਹਾਂ ਪਾਸ ਭਾਵੇਂ ਸੁਖ ਸਹੂਲਤਾਂ ਦੇ ਅੰਬਾਰ ਵੀ ਹੋਣ ਪਰ ਵਿਵਹਾਰ 'ਚ ਹਲੀਮੀ ਤੇ ਜੀਣ ਦੀ ਸੁੱਚੀ ਜਾਂਚ ਉਨ੍ਹਾਂ ਦੇ ਹਿੱਸੇ ਨਹੀਂ ਆਉਂਦੀ। ਪੁਸਤਕਾਂ ਦਾ ਸਾਥ ਫਰਾਖ਼ਦਿਲੀ ਦਾ ਉਹ ਸਮੁੰਦਰ ਹੁੰਦਾ ਹੈ ਜਿਸ 'ਚ ਸੁੱਚੀਆਂ ਭਾਵਨਾਵਾਂ ਦੀ ਰਵਾਨਗੀ ਹੁੰਦੀ ਹੈ, ਇਸੇ ਲਈ ਸਾਹਿਤ ਦਾ ਸੰਗ ਮਾਨਣ ਵਾਲਿਆਂ 'ਚ ਈਰਖ਼ਾ ਵੱਸ ਦੂਸਰਿਆਂ ਨੂੰ ਪਛਾੜ ਕੇ ਅੱਗੇ ਵਧਣ ਦੀਆਂ ਭਾਵਨਾਵਾਂ ਕਦਾਚਿਤ ਨਹੀਂ ਪਨਪਦੀਆਂ। ਜਿਹੜੇ ਸਾਹਿਤ ਨਾਲ ਜੁੜ ਕੇ ਵੀ ਅਜਿਹੀਆਂ ਅਲਾਮਤਾਂ ਦਾ ਸ਼ਿਕਾਰ ਹੁੰਦੇ ਹਨ, ਉਨ੍ਹਾਂ ਦੀ ਸਾਹਿਤ ਨਾਲ ਸਾਂਝ 'ਚ ਕਿਤੇ ਨਾ ਕਿਤੇ ਖ਼ੋਟ ਜਰੂਰ ਹੁੰਦੀ ਹੈ।

ਦੁਨੀਆਂ 'ਚ ਕਲਾਮਤਮਕ ਰੁਚੀਆਂ ਤੇ ਉਸਾਰੂ ਪਿਰਤਾਂ ਪਾਉਣ ਵਾਲਿਆਂ ਦੀ ਕਮੀਂ ਨਹੀਂ। ਕੁਲ ਦੁਨੀਆਂ ਨੂੰ ਇੱਕ ਪਰਿਵਾਰ 'ਚ ਪਰੋਣ ਵਾਲੇ ਇੰਟਰਨੈੱਟ ਤੇ ਬੈਠਿਆਂ ਇੱਕ ਤਸਵੀਰ ਮੇਰੇ ਮਨ ਨੂੰ ਟੁੰਬਦੀ ਹੈ। ਹਰੇ-ਭਰੇ ਖ਼ੇਤਾਂ 'ਚੋਂ ਲੰਘਦੀ ਇੱਕ ਸੁੰਨੀ ਸੜਕ ਦੇ ਬੱਸ ਸਟਾਪ ਦੇ ਬੈਂਚ ਤੇ ਬੈਠਿਆਂ ਇੱਕ ਨੌਜਵਾਨ ਲੜਕੀ ਪੁਸਤਕਾਂ ਦੀ ਖੁੱਲ੍ਹੀ ਅਲਮਾਰੀ 'ਚੋਂ ਇੱਕ ਪੁਸਤਕ ਪੜ੍ਹ ਰਹੀ ਹੈ। ਬੱਸ ਦੇ ਇੰਤਜ਼ਾਰ 'ਚ ਪੁਸਤਕਾਂ ਦਾ ਸਾਥ ਮਾਣ ਰਹੀ ਲੜਕੀ ਦਾ ਇਹ ਦ੍ਰਿਸ਼ ਜਪਾਨ ਦਾ ਹੈ। ਜਿਸ ਦੇਸ਼ 'ਚ ਨੌਜਵਾਨ ਅਜਿਹੀਆਂ ਰੁਚੀਆਂ ਦੇ ਮਾਲਕ ਹੋਣ, ਉੱਥੇ ਕਲਾਤਮਕ ਰੁਚੀਆਂ ਦੇ ਬਲਬੂਤੇ ਸਮਾਜ ਕਿੰਨਾ ਸੁਖਾਵਾਂ ਤੇ ਮਾਣ-ਮੱਤਾ ਹੋਵੇਗਾ, ਇਸ ਦਾ ਅੰਦਾਜ਼ਾ ਸਹਿਜੇ ਹੀ ਲਗਾਇਆ ਜਾ ਸਕਦਾ ਹੈ। ਇਹ ਸੋਚਦਿਆਂ ਪਲਕ ਝਪਕਣ ਸਾਰ ਮੇਰੇ ਸਾਹਵੇਂ ਸਾਹਿਤ ਰਸੀਏ, ਗੁਰੂਆਂ, ਸ਼ਾਇਰਾਂ-ਅਦੀਬਾਂ ਦੇ ਪੰਜਾਬ ਦੇ ਬੱਸ ਅੱਡੇ ਦਾ ਦ੍ਰਿਸ਼ ਸਾਕਾਰ ਹੁੰਦਾ ਹੈ। ਪਹਿਲੀ ਦੁਕਾਨ 'ਚ ਸ਼ਰਾਬ ਦਾ ਠੇਕਾ ਹੈ, ਜਿਸ ਦੇ ਬਾਹਰਵਾਰ ਅਰਧ-ਨਗਨ ਤਸਵੀਰਾਂ ਵਾਲੇ ਫਲੈਕਸ ਬੋਰਡ ਲਟਕ ਰਹੇ ਹਨ, ਨਾਲ ਦੀ ਦੂਸਰੀ ਦੁਕਾਨ ਤੋਂ ਉੱਚੀ ਆਵਾਜ਼ 'ਚ ਚਲਦੇ ਬਜ਼ਾਰੂ ਪੰਜਾਬੀ ਗੀਤਾਂ ਦਾ ਸ਼ੋਰ ਸੁਣ ਰਿਹਾ ਹੈ, ਜਿੱਥੇ ਖੜ੍ਹ ਕੇ ਬੱਸ ਉਡੀਕਣਾ ਕਿਸੇ ਵੀ ਧੀ ਧਿਆਣੀ ਦੇ ਵਸ ਦਾ ਰੋਗ ਨਹੀਂ ਪਰ 'ਖੁਸ਼ਹਾਲ' ਤੇ 'ਵਿਕਾਸ' ਕਰਦੇ ਸਾਡੇ ਰਾਜ 'ਚ ਅਜਿਹਾ ਵਰਤਾਰਾ ਹਰ ਬੱਸ ਅੱਡੇ ਤੇ ਵੇਖਣ ਨੂੰ ਮਿਲਦਾ ਹੈ। ਜਿੱਥੇ ਸਰਕਾਰ ਨੌਜਵਾਨਾਂ ਦਾ ਵਾਹ-ਵਾਸਤਾ ਪੁਸਤਕਾਂ ਨਾਲ ਪਾਉਣ ਦੀ ਬਜਾਏ ਨਸ਼ਿਆਂ ਨਾਲ ਜੋੜਨ ਲਈ ਬੇਤਾਬ ਨਜ਼ਰ ਆਉਂਦੀ ਹੈ।

ਉਂਜ ਜ਼ਿੰਦਗੀ ਤੇ ਪੁਸਤਕਾਂ ਦੇ ਸਾਥ ਦੀ ਗੱਲ ਕਰਦਿਆਂ ਸਾਡੇ ਬਹੁ ਗਿਣਤੀ ਲੋਕਾਂ ਦਾ ਇਸ ਨਾਲ ਕੋਈ ਬਹੁਤਾ ਵਾਹ-ਵਾਸਤਾ ਨਹੀਂ ਹੈ। ਸਾਡੇ ਘਰਾਂ 'ਚ ਮਹਿੰਗਾ ਫਰਨੀਚਰ, ਗਲੀਚੇ, ਪਰਦੇ, ਏ.ਸੀ. ਤੇ ਹੋਰ ਸੁਖ ਸਹੂਲਤਾਂ ਵਾਲਾ ਸਾਜ਼ੋ ਸਮਾਨ ਤਾਂ ਹੁੰਦਾ ਹੈ ਪਰ ਪੁਸਤਕਾਂ ਗੈਰ ਹਾਜ਼ਰ ਹੁੰਦੀਆਂ ਹਨ। ਅਗਲੇ ਜਨਮਾਂ-ਕਰਮਾਂ ਦੇ ਭੁਲੇਖੇ 'ਚ ਜਿਉਂਦੇ ਮਨੁੱਖ ਆਪਣੇ ਘਰਾਂ 'ਚ ਜਨਮ ਸੰਵਾਰਨ ਲਈ ਧਾਰਮਕ ਪੁਸਤਕਾਂ ਤਾਂ ਰੱਖਦੇ ਹਨ ਪਰ ਸਾਹਿਤ ਤੋਂ ਦੂਰ ਰਹਿੰਦੇ ਹਨ। ਉਂਜ ਵੀ ਮੰਨਿਆ ਜਾਂਦਾ ਹੈ ਕਿ ਪੰਜਾਬੀਆਂ ਦਾ ਪੁਸਤਕਾਂ ਪੜ੍ਹਨ 'ਚ ਹੱਥ 'ਤੰਗ' ਹੀ ਹੈ। ਇਹੋ ਗਿਲਾ ਪੰਜਾਬੀ 'ਚ ਲਿਖਣ ਵਾਲੇ ਅਦੀਬ ਸ਼ਾਇਰ, ਸਾਹਿਤਕਾਰ ਤੇ ਪ੍ਰਕਾਸ਼ਕ ਵੀ ਕਰਦੇ ਹਨ। ਸਾਡੇ ਲੋਕਾਂ ਦੀ ਜ਼ਿੰਦਗੀ ਤਾਂ ਆਪਣੇ ਬਾਲ ਬੱਚਿਆਂ ਨੂੰ ਸੈੱਟ ਕਰਨ, ਸਮਾਜ 'ਚ ਨੱਕ ਨਮੂਜ ਬਨਾਉਣ ਤੇ

ਪੈਸੇ-ਟਕੇ ਨਾਲ ਜਾਇਦਾਦ ਦੇ ਅੰਬਾਰ ਲਗਾਉਣ 'ਚ ਹੀ ਬੀਤ ਜਾਂਦੀ ਹੈ। ਪੁਸਤਕਾਂ ਦਾ ਸਾਥ ਤਾਂ ਉਹ ਸੁਪਨੇ 'ਚ ਵੀ ਨਹੀਂ ਸੋਚਦੇ। ਫਲਸਰੂਪ ਨੌਜਵਾਨ ਪੁਸਤਕਾਂ ਨਾਲ ਜੁੜੀ ਜ਼ਿੰਦਗੀ ਤੋਂ ਦੂਰ ਰਹਿੰਦਿਆਂ ਈਰਖ਼ਾ, ਨਸ਼ਿਆਂ ਤੇ ਝਗੜਿਆਂ ਦਾ ਸ਼ਿਕਾਰ ਬਣਦੇ ਹੋਏ ਜ਼ਿੰਦਗੀ 'ਚ ਅੱਗੇ ਵਧਣ ਲਈ ਗਲਤ ਢੰਗ ਤਰੀਕਿਆਂ, ਮੋਬਾਈਲ, ਫਿਲਮਾਂ ਤੇ ਬਜ਼ਾਰੂ ਕਲਾਕਾਰਾਂ ਦੇ ਸਾਥ 'ਚੋਂ ਸਕੂਨ ਤਲਾਸ਼ਦੇ ਭਟਕ ਰਹੇ ਹਨ।

ਪੁਸਤਕਾਂ ਦੇ ਸਾਥ ਦਾ ਅਫ਼ਸੋਸਨਾਕ ਪਹਿਲੂ ਇਹ ਵੀ ਹੈ ਕਿ ਵੱਡੇ ਵਿੱਦਿਅਕ ਅਦਾਰਿਆਂ, ਯੂਨੀਵਰਸਿਟੀਆਂ 'ਚ ਪੜ੍ਹਦੇ ਸਾਹਿਤ ਦੇ ਖ਼ੋਜੀ ਵਿਦਿਆਰਥੀ ਵੀ ਇਸੇ ਰੁਝਾਨ ਦਾ ਹੀ ਸ਼ਿਕਾਰ ਹਨ। ਉਹ ਉਸੇ ਸਾਹਿਤ ਨਾਲ ਹੀ ਰਿਸ਼ਤਾ ਰੱਖਦੇ ਹਨ, ਜਿਹੜਾ ਉਨ੍ਹਾਂ ਦੇ ਪਾਠਕ੍ਰਮ ਤੇ ਖ਼ੋਜ ਨਾਲ ਸਬੰਧਤ ਹੁੰਦਾ ਹੈ। ਉਨ੍ਹਾਂ ਦੇ ਹੱਥਾਂ 'ਚ ਸਾਹਿਤ ਦੀਆਂ ਪੁਸਤਕਾਂ ਦੀ ਬਜਾਏ ਮਹਿੰਗੇ ਫ਼ੋਨ, ਸਭਿਆਚਾਰ ਤੋਂ ਟੁੱਟਿਆ ਪਹਿਰਾਵਾ, ਵਿਵਹਾਰ 'ਚ ਵਿਖਾਵਾ, ਸੋਨੇ ਦੇ ਗਹਿਣੇ ਤੇ ਹੋਰ ਮਹਿੰਗਾ ਸਾਜ਼ੋ ਸਮਾਨ ਅਕਸਰ ਹੀ ਵੇਖਿਆ ਜਾ ਸਕਦਾ ਹੈ। ਸਾਹਿਤ ਤੇ ਸਮਾਜ ਦੇ ਸਰੋਕਾਰਾਂ ਨਾਲ ਸ਼ਾਇਦ ਉਹ ਬਹੁਤਾ ਸਬੰਧ ਨਹੀਂ ਰੱਖਦੇ ਹੋਰ ਤਾਂ ਹੋਰ ਮਾਂ ਬੋਲੀ ਦੇ ਜ਼ਿਆਦਾਤਰ ਅਧਿਆਪਕ ਵੀ ਪੁਸਤਕਾਂ ਦੇ ਸਾਥ ਤੋਂ ਵਿਰਵੇ ਹਨ। ਲਾਇਬਰੇਰੀਆਂ ਤੋਂ ਸੱਖਣੇ ਉਨ੍ਹਾਂ ਦੇ ਘਰਾਂ 'ਚ ਜ਼ਿੰਦਗੀ ਦੀ 'ਗਰੀਬੀ' ਵੇਖੀ ਜਾ ਸਕਦੀ ਹੈ। ਉਨ੍ਹਾਂ ਲਈ ਅਧਿਆਪਨ ਮਹਿਜ਼ ਰੁਜ਼ਗਾਰ ਦਾ ਸਾਧਨ ਹੈ। ਜਿਹੜੇ ਖ਼ੁਦ ਸਾਹਿਤ ਰੂਪੀ ਰੌਸ਼ਨੀ ਤੋਂ ਦੂਰ ਹਨ, ਉਹ ਹਨੇਰੇ 'ਚ ਰਹਿੰਦਿਆਂ ਚਾਨਣ ਦਾ ਪਸਾਰ ਕਿੰਜ ਕਰ ਸਕਦੇ ਹਨ? ਇਸੇ ਅਮਲ ਦਾ ਸਿੱਟਾ ਹੈ ਕਿ ਸਾਹਿਤ ਦੇ ਵਿਦਿਆਰਥੀ ਪੁਸਤਕਾਂ ਦਾ ਸਾਥ ਮਾਨਣ ਦੀ ਬਜਾਏ ਤੋਤੇ ਰਟਣ ਨਾਲ ਅੰਕ ਤੇ ਡਿਗਰੀਆਂ ਹਾਸਲ ਕਰਕੇ ਰੁਜ਼ਗਾਰ ਦੀ ਤਲਾਸ਼ 'ਚ ਤੁਰਦੇ ਹਨ। ਰੁਜ਼ਗਾਰ ਮਿਲਿਆ ਤਾਂ ਘਰੇਲੂ ਜ਼ਿੰਮੇਵਾਰੀਆਂ, ਬਾਲ ਬੱਚੇ ਤੇ ਹੋਰ ਕੰਮ-ਕਾਰ ਜ਼ਿੰਦਗੀ ਨੂੰ ਪੁਸਤਕਾਂ ਦੇ ਸਾਥ ਨਾਲੋਂ ਦੂਰ ਕਰਦੇ ਹਨ।

ਮਾਂ ਬੋਲੀ ਦੇ ਪਚਾਰ ਪਸਾਰ 'ਚ ਜੁਟੀਆਂ ਸਾਹਿਤ ਸਭਾਵਾਂ ਦਾ ਸਬੰਧ ਵੀ ਆਪਣੇ ਤੱਕ ਹੀ ਸੀਮਿਤ ਰਹਿ ਗਿਆ ਜਾਪਦਾ ਹੈ। ਆਪਣੀਆਂ ਰਚਨਾਵਾਂ ਦੀ ਵਾਹ-ਵਾਹ, ਆਪਣੀਆਂ ਪੁਸਤਕਾਂ ਦੇ ਰਿਲੀਜ਼ ਸਮਾਰੋਹ ਤੇ ਖ਼ਬਰਾਂ 'ਚ ਰਹਿਣ ਦੇ ਅਮਲ ਨੇ ਉਨ੍ਹਾਂ ਨੂੰ ਸ਼ਾਇਦ ਸਾਹਿਤ ਦੇ ਉਦੇਸ਼ ਤੋਂ ਦੂਰ ਕਰ ਦਿੱਤਾ ਹੈ। ਸਾਹਿਤ ਤਾਂ ਜ਼ਿੰਦਗੀ ਲਈ ਹੁੰਦਾ ਹੈ। ਜ਼ਿੰਦਗੀ ਜੀਣ ਦਾ ਸਰੂਰ, ਅਮਲ ਤੇ ਜਾਂਚ ਇੱਥੋਂ ਹੀ ਮਿਲਦੀ ਹੈ। ਜਦ ਸਾਹਿਤ ਦੇ ਪ੍ਰਚਾਰਕ ਇਸ ਨਾਲੋਂ ਟੁੱਟਦੇ ਹਨ ਤਾਂ ਜ਼ਿੰਦਗੀ ਦਾ ਟੁੱਟਣਾ ਲਾਜ਼ਮੀ ਹੁੰਦਾ ਹੈ। ਨੌਜਵਾਨਾਂ 'ਚ ਪੁਸਤਕਾਂ ਦਾ ਸਾਥ ਮਾਨਣ ਦੀ ਮਨਫ਼ੀ ਹੋ ਰਹੀ ਰੁਚੀ, ਕਦਰਾਂ ਕੀਮਤਾਂ ਦਾ ਹੋ ਰਿਹਾ ਘਾਣ ਤੇ ਪਿੰਡਾਂ 'ਚ ਸਾਹਿਤ ਨਾਲ ਲੋਕ ਮਨਾਂ ਨੂੰ ਰੁਸ਼ਨਾਉਣ ਲਈ ਸੈਮੀਨਾਰ ਤੇ ਚਰਚਾਵਾਂ ਕਰਨੀਆਂ ਹੁਣ ਸਾਹਿਤ ਸਭਾਵਾਂ ਦਾ 'ਧਰਮ' ਨਹੀਂ ਰਿਹਾ। ਪਿੰਡ ਲਾਇਬਰੇਰੀਆਂ ਦੀ ਹੋਂਦ ਤੋਂ ਸੱਖਣੇ ਹਨ। ਇਸੇ ਲਈ ਉੱਥੇ ਨਸ਼ਿਆਂ ਤੇ ਅਗਿਆਨਤਾ ਦਾ ਬੋਲਬਾਲਾ ਹੈ। ਮਹਾਂਨਗਰਾਂ ਤੇ ਸ਼ਹਿਰਾਂ 'ਚ ਜਿੱਥੇ ਕਿਤੇ ਲਾਇਬਰੇਰੀ ਵਸਦੀ ਹੈ, ਉਸ ਨੂੰ ਹਮੇਸ਼ਾ ਹੀ ਪਾਠਕਾਂ ਦੀ ਉਡੀਕ ਬਣੀ ਰਹਿੰਦੀ ਹੈ। ਮਾਂ-ਬੋਲੀ ਦੇ ਪਸਾਰ ਦਾ ਜ਼ਿੰਮਾ ਉਠਾਉਣ ਵਾਲੀਆਂ ਸੰਸਥਾਵਾਂ 'ਚੁੱਪ' ਹਨ। ਪਿਛਲੇ ਦਿਨਾਂ 'ਚ ਰਾਜ ਭਰ 'ਚ ਸਕੂਲ ਲਾਇਬਰੇਰੀਆਂ 'ਚ ਭੇਜੀਆਂ ਗਈਆਂ ਗੈਰ ਮਿਆਰੀ ਪੁਸਤਕਾਂ ਦਾ ਮੁੱਦਾ ਭਖ਼ਿਆ ਰਿਹਾ ਪਰ ਇਨ੍ਹਾਂ ਸੰਸਥਾਵਾਂ ਨੇ ਮੂੰਹ ਨਹੀਂ ਖੋਲ੍ਹਿਆ। ਇਹ ਪੰਜ ਦਰਿਆਵਾਂ ਦੀ ਮਾਖਿਓਂ ਮਿੱਠੀ ਬੋਲੀ ਦਾ ਅਪਮਾਨ ਨਹੀਂ ਤਾਂ ਹੋਰ ਕੀ ਹੈ? ਪੁਸਤਕਾਂ ਦੇ ਸਾਥ ਤੋਂ ਵਿਰਵੀ ਜ਼ਿੰਦਗੀ ਭਟਕ ਰਹੀ ਹੈ ਤੇ ਇਹ ਭਟਕਣਾ ਸਮਾਜ ਦੇ ਸੰਤਾਪ ਦਾ ਸਬੱਬ ਬਣ ਰਹੀ ਹੈ। ਸੁਹਿਰਦ ਯਤਨਾਂ ਦੀ ਘਾਟ ਦੇ ਚਲਦਿਆਂ ਪੁਸਤਕਾਂ ਉਨ੍ਹਾਂ ਹੱਥਾਂ 'ਚ ਨਹੀਂ ਪਹੁੰਚ ਰਹੀਆਂ, ਜਿਨ੍ਹਾਂ ਲਈ ਲਿਖੀਆਂ ਜਾ ਰਹੀਆਂ ਹਨ।

ਜ਼ਿੰਦਗੀ ਨੂੰ ਖੱਪਤ ਸਭਿਆਚਾਰ ਦੇ ਮਾਰੂ ਹੱਲੇ ਤੋਂ ਬਚਾਉਣ ਲਈ ਪੁਸਤਕਾਂ ਦਾ ਸਾਥ ਸਮੇਂ ਦੀ ਲੋੜ ਹੈ। ਜ਼ਿੰਦਗੀ 'ਚ ਵਿਚਰਦਿਆਂ, ਆਪਣਾ ਕੰਮ-ਕਾਰ ਕਰਦਿਆਂ, ਵਿਆਹ ਸ਼ਾਦੀ ਦੇ ਸਮਾਰੋਹਾਂ 'ਚ ਜਾਂਦਿਆਂ ਤੇ ਵਿਰਾਸਤੀ ਮੇਲਿਆਂ ਦਾ ਹਿੱਸਾ ਬਣਦਿਆਂ ਵੀ ਮਾਂ ਬੋਲੀ ਦੇ ਪਿਆਰਿਆਂ ਨੂੰ ਜ਼ਿੰਦਗੀ ਨੂੰ ਪੁਸਤਕਾਂ ਨਾਲ ਜੋੜਨ ਦੀ ਆਪਣੀ ਸਮਾਜਕ ਜ਼ਿੰਮੇਵਾਰੀ ਦਾ ਅਹਿਸਾਸ ਕਰਨਾ ਚਾਹੀਦਾ ਹੈ। ਜਦੋਂ ਅਜਿਹੇ ਸਮਾਰੋਹਾਂ 'ਚ ਪੁਸਤਕਾਂ ਲੋਕਾਂ ਦੇ ਹੱਥਾਂ 'ਚ ਹੋਣਗੀਆਂ ਤਾਂ ਜ਼ਿੰਦਗੀ ਦੀ ਤੋਰ ਵੀ ਪਰਤ ਆਵੇਗੀ। ਪੁਸਤਕਾਂ ਸੰਗ ਦੋਸਤੀ ਜ਼ਿੰਦਗੀ ਜੀਣ ਦੇ ਨਾਲ-ਨਾਲ ਇਸ ਦੇ ਆਦਰਸ਼ ਤੇ ਸੱਚੀ ਭਾਵਨਾ ਨੂੰ ਵੀ ਉਜਾਗਰ ਕਰਦੀ ਹੈ। ਇਹ ਕਲਾ ਜ਼ਿੰਦਗੀ ਦਾ ਗਹਿਣਾ ਬਣਦੀ ਹੈ। ਸਾਡੇ ਨਾਇਕ ਸ਼ਹੀਦ ਭਗਤ ਸਿੰਘ ਦਾ ਜੇਲ੍ਹ 'ਚ ਵੀ ਪੁਸਤਕਾਂ ਨਾਲ ਨਿਭਾਇਆ ਸਾਥ ਇੱਕ ਪ੍ਰੇਰਨਾ ਸ੍ਰੋਤ ਹੈ ਤੇ ਜ਼ਿੰਦਗੀ ਦੀ ਜੱਦੋ ਜਹਿਦ 'ਚ ਇੱਕ ਸੁਖਦ ਅਹਿਸਾਸ ਵੀ। ਜਦ ਅਸੀਂ ਇਸ ਅਹਿਸਾਸ ਨੂੰ ਲੋਕਾਈ ਦੀ ਸੋਚ ਦਾ ਹਿੱਸਾ ਬਣਾਉਣ ਲਈ ਤੁਰਾਂਗੇ ਤਾਂ ਸਾਹਿਤ ਤੇ ਜ਼ਿੰਦਗੀ ਦੀ ਸਾਂਝ 'ਚੋਂ ਚੰਗੇਰੇ ਸਮਾਜ ਦੇ ਆਦਰਸ਼ ਨੂੰ ਵੀ ਬਲ ਮਿਲੇਗਾ। ਤਰਕਸ਼ੀਲ ਸਾਹਿਤ ਵੈਨ ਇਹੋ ਕਾਰਜ ਪਿਛਲੇ ਦੋ ਸਾਲ ਤੋਂ ਸਫ਼ਲਤਾ ਪੂਰਵਕ ਕਰ ਰਹੀ ਹੈ।

**ਸੰਪਰਕ : 94173-62085**



## ਨੌਜਵਾਨਾਂ ਦੇ ਨਾਂ ਸੰਦੇਸ਼

ਐ ਭਾਰਤ ਦੇ ਨੌਜਵਾਨੋ, ਆਪਣੇ ਦੇਸ਼ ਵਿੱਚੋਂ ਅਗਿਆਨਤਾ ਤੇ ਗਰੀਬੀ ਦੂਰ ਕਰਨ ਦਾ ਦ੍ਰਿੜ ਇਰਾਦਾ ਕਰੋ। ਹਰ ਸਮੇਂ ਅਤੇ ਹਰ ਥਾਂ ਆਪਣੇ ਪਿਆਰੇ ਦੇਸ਼ ਦੀ ਇੱਜ਼ਤ ਤੇ ਅਤੇ ਪਵਿੱਤਰਤਾ ਨੂੰ ਸਾਹਮਣੇ ਰੱਖੋ। ਗਿਆਨ ਪ੍ਰਾਪਤੀ ਦੇ ਖੇਤਰ ਵਿੱਚ ਨਿਪੁੰਨਤਾ ਪ੍ਰਾਪਤ ਕਰੋ ਅਤੇ ਪੂਰਨ ਵਿਅਕਤੀ ਬਣ ਕੇ ਆਪਣੇ ਰਾਸ਼ਟਰ ਦਾ ਨਾਂ ਉੱਚਾ ਕਰੋ। ਆਪਣੇ ਦੇਸ਼ ਦੇ ਉਹਨਾਂ ਸ਼ਹੀਦਾਂ ਨੂੰ ਕਦੇ ਨਾ ਭੁੱਲੋ, ਜਿਹਨਾਂ ਦੇਸ਼ ਦੀ ਸ਼ਾਨ ਖਾਤਰ ਦੇਸ਼ ਅੰਦਰ ਤੇ ਦੇਸ਼ੋਂ ਬਾਹਰ ਭਾਰਤ ਮਾਤਾ ਦੇ ਨਾਂ ਤੇ ਆਪਣੀਆਂ ਜਾਨਾਂ ਕੁਰਬਾਨ ਕੀਤੀਆਂ ਹਨ। ਉਹਨਾਂ ਦੇ ਪੂਰਨਿਆਂ ਤੇ ਚੱਲੋ ਕਿਉਂਕਿ ਸ਼ਹੀਦਾਂ ਦੇ ਅਮਲ ਹੀ ਕੌਮੀ ਚਿਰੰਜੀਵਤਾ ਦਾ ਕਾਰਣ ਹੁੰਦੇ ਹਨ।

ਫਿਰਕਾਪ੍ਰਸਤੀ ਦੇ ਝਗੜਿਆਂ ਤੋਂ ਬਚੋ, ਜਿਹੜੇ ਦੇਸ਼ ਦੀ ਉਂਨਤੀ ਦੀ ਰਾਹ 'ਚ ਰੁਕਾਵਟ ਬਣ ਰਹੇ ਹਨ। ਆਪਣੇ ਸਮੇਂ ਨੂੰ ਦੇਸ਼ ਲਈ ਅਤੇ ਠੋਸ ਕੰਮਾਂ ਤੇ ਲਾਓ। ਧਰਮ ਤੇ ਨੈਤਿਕਤਾ ਦੀ ਅਸਲੀਅਤ ਨੂੰ ਸਮਝਦੇ ਹੋਏ ਮਨੁਖਤਾ ਦੀ ਸੇਵਾ ਨੂੰ ਆਪਣੇ ਜੀਵਨ ਦਾ ਨਿਸ਼ਾਨਾ ਬਣਾਓ। ਸਾਰੀ ਦੁਨੀਆਂ ਇੱਕ ਨਵੇਂ ਦੌਰ ਵਿੱਚੋਂ ਲੰਘ ਰਹੀ ਹੈ। ਜੇ ਸਾਡੇ ਵੱਲੋਂ ਇਸ ਸਮੇਂ ਸੁਸਤੀ ਤੇ ਅਣਗਹਿਲੀ ਦਿਖਾਈ ਗਈ ਤਾਂ ਕਈ ਪੜਾਓ ਪਿੱਛੇ ਰਹਿ ਜਾਣ ਦਾ ਡਰ ਹੈ।

ਸਮਾਂ ਨਿਰੰਤਰ ਬੀਤਦਾ ਜਾਂਦਾ ਹੈ, ਉਹ ਕਿਸੇ ਦੀ ਉਡੀਕ ਨਹੀਂ ਕਰਦਾ। ਸਾਡੇ ਦੇਸ਼ ਨੂੰ ਇੱਕ ਸੁਨਿਹਰੀ ਮੌਕਾ ਮਿਲਿਆ ਹੈ। ਇਸ ਮਹੱਤਵਪੂਰਨ ਮੌਕੇ ਤੇ ਆਪ ਲੋਕ ਇਹ ਪ੍ਰਤਿਗਿਆ ਕਰੋ ਕਿ ਵਿਅਕਤੀਗਤ ਦ੍ਰਿਸ਼ਟੀਕੋਣ ਅਤੇ ਲਾਭ ਨੂੰ ਪਿਆਰੇ ਦੇਸ਼ ਤੋਂ ਵਾਰ ਦਿਓਗੇ। ਹਰ ਕੰਮ ਵਿੱਚ ਆਪ ਉਦਾਹਰਣ ਬਣਨ ਦਾ ਯਤਨ ਕਰੋ। ਜਦੋਂ ਤੱਕ ਭਾਰਤ ਵਿੱਚੋਂ ਅਗਿਆਨਤਾ, ਅਨਿਆਂ ਅਤੇ ਭੁੱਖ ਦੂਰ ਨਾ ਹੋ ਜਾਣ,ਆਪਣੇ ਯਤਨ ਨਾ ਛੱਡੋ। ਆਪਣੇ ਕਰਤੱਵਾਂ ਨੂੰ ਨਿਭਾਉਂਦੇ ਹੋਏ ਅਮਰ ਜੀਵਨ ਪ੍ਰਾਪਤ ਕਰੋ।

ਇਨਕਲਾਬ ਜ਼ਿੰਦਾਬਾਦ

**ਚਾਚਾ ਅਜੀਤ ਸਿੰਘ**

(1 ਅਪ੍ਰੈਲ, 1947)

## ਬਾਪੂ ਪਾਰਸ ਤੇ ਤਰਕ

ਆਪਣੇ ਸਮਕਾਲ ਦੇ ਇੱਕ ਤਰਕਸ਼ੀਲ ਪੰਜਾਬੀ ਮਾਸਕ ਪੱਤਰ ਪ੍ਰੀਤਲੜੀ ਦਾ ਨਿੱਤ ਨੇਮੀ ਹੋਣ ਕਾਰਣ, ਬਾਪੂ ਪਾਰਸ ਟੂਣੇ-ਟਾਮਣਾ, ਰੂਹਾਂ, ਭੂਤਾਂ, ਦੈਵੀ ਸ਼ਕਤੀਆਂ ਅਤੇ ਨਰਕ-ਸੁਰਗ ਵਰਗੇ ਕਲਪਿਤ ਵਿਸ਼ਵਾਸਾਂ ਤੋਂ ਪੂਰੀ ਤਰਾਂ ਮੁਕਤ ਹੋ ਚੁੱਕਾ ਸੀ। ਜਦੋਂ ਮੈਂ ਹਾਲੇ ਛੇਵੀਂ-ਸੱਤਵੀਂ ਦੀਆਂ ਕਿਤਾਬਾਂ ਨਾਲ ਦਸਤਪੰਜਾ ਲੈ ਰਿਹਾ ਸਾਂ ਤਾਂ ਉਹ ਸਾਨੂੰ ਅਕਸਰ ਆਖਦਾ, ਕਿਸੇ ਚੁਰਸਤੇ 'ਚ ਅਗਰ ਕਿਸੇ ਟੂਣੇ-ਟਾਮਣੀ ਨੇ ਕੁੱਕੜ ਜਾਂ ਬੱਕਰਾ ਛੱਡਿਆ ਹੋਵੇ ਤਾਂ ਬੇਝਿਜਕ ਹੋ ਕੇ ਚੁੱਕ ਲਿਆਉਣਾ। ਟੂਣੇ ਚੋਂ ਛੁਹਾਰੇ, ਖੋਪਾ, ਪਤਾਸੇ ਆਦਿ ਚੁੱਕ ਕੇ ਕਦੇ ਨਹੀਂ ਖਾਣੇ ਕਿਉਂਕਿ ਉਹਨਾਂ 'ਚ ਕਿਸੇ ਕਿਸਮ ਦੀ ਖਤਰਨਾਕ ਮਿਲਾਵਟ ਹੋ ਸਕਦੀ ਹੈ ਪਰ ਅਗਰ ਟੂਣੇ ਚ ਪੈਸੇ ਸ਼ਾਮਲ ਹੋਣ ਤਾਂ ਚੁੱਕਣ ਤੋਂ ਡਰਨਾ ਨਹੀਂ। ਪੈਸਿਆਂ ਤੇ ਭੁੱਕਿਆ ਸੰਧੂਰ ਨਲਕੇ ਹੇਠ ਕਰ ਕੇ ਧੋਵੋ ਤੇ ਮੁਕੰਦ ਲਾਲ ਦੀ ਹੱਟੀ ਤੋਂ ਰਿਓੜੀਆਂ ਲੈ ਕੇ ਛਕੋ।

ਸਾਡੇ ਦਿਮਾਗਾਂ ਵਿੱਚੋਂ ਭੂਤਾਂ-ਪ੍ਰੇਤਾਂ ਦਾ ਭਰਮ ਦੂਰ ਕਰਨ ਲਈ ਬਾਪੂ ਨੇ ਸਾਡੇ ਘਰ ਦੇ ਬਿਲਕੁਲ ਸਾਹਮਣੇ ਪੈਂਦੇ ਚੁਰਸਤੇ 'ਚੋਂ ਖੰਮਣੀਆਂ ਨਾਲ ਨੂੜੇ ਅਨੇਕਾਂ ਕੁੱਕੜ, ਡਿੱਗੇ ਪਏ ਬਟੂਏ ਵਾਂਗ ਉਠਾਏ, ਘਰ ਲਿਆ ਕੇ ਝਟਕਾਏ ਤੇ ਸਾਨੂੰ ਖੁਆਏ ਉਹ ਆਖਦਾ, ਮੁੰਡਿਓ...ਭੂਤਾਂ ਸਿਰਫ਼ ਮਾਨਸਿਕ ਰੋਗੀਆਂ ਨੂੰ ਦਿਸਦੀਐਂ, ਜਿਹੜੇ ਇਹਨਾਂ ਤੋਂ ਡਰਦੇ ਐ ਕਿਉਂਕਿ ਇਹ ਅਸਲ ਚ ਮਨੁੱਖ ਦੇ ਮਨ ਦੀ ਉੱਪਜ ਹੁੰਦੀਐਂ |ਉਹ ਕਹਿੰਦਾ, ਮੈਂ ਅੱਧੀ- ਅੱਧੀ ਰਾਤੀਂ ਸਾਈਕਲ ਤੇ ਹਜ਼ਾਰਾਂ ਕੋਹਾਂ ਦੇ ਸਫ਼ਰ ਇੱਕਲਿਆਂ ਹੀ ਤੈਅ ਕੀਤੇ ਐ, ਇਹਨਾਂ ਸਫਰਾਂ ਚ ਪਤਾ ਨੀਂ ਮੈਂ ਕਿੰਨੇ ਸੁੰਨਸਾਨ ਪੁਲਾਂ, ਕਬਰਸਤਾਨਾਂ ਤੇ ਉਜਾੜਾਂ ਚੋਂ ਗੁਜਰਿਆਂ। ਪਤਾ ਨਹੀਂ ਕਿੰਨੀ ਵਾਰੀ ਮੈਂ ਆਪਣੇ ਚਿਹਰੇ ਦੀ ਤੇ ਹੱਥਾਂ ਦੀ ਠਾਰੀ ,ਬਲਦੇ ਸਿਵੇ ਸੇਕ- ਸੇਕ ਹਟਾਈ ਐ, ਮੈਨੂੰ ਤਾਂ ਅੱਜ ਤੀਕ ਕਿਸੇ ਭੂਤ-ਚੁੜੇਲ ਜਾਂ ਪ੍ਰੇਤ ਨੇ ਘੇਰਿਆ ਨੀਂ।

**ਇਕਬਾਲ ਰਾਮੂਵਾਲੀਆ**

(ਸੜਦੇ ਸਾਜ਼ ਦੀ ਸਰਗਮ ਚੋਂ )

## ਹਨੇਰੇ ਹਰ ਤਰ.ਫ ਹੁਣ ਤੱਕ ਤਾਂ ਪਸਰ ਗਏ ਹੁੰਦੇ...ਪ੍ਰਮੋਦ ਕਾਫ਼ਿਰ

### ਸ਼੍ਰਿਸ਼ਟੀ ਤੇ ਮਨੁੱਖ



ਮਨੁੱਖ ਇਸ ਧਰਤੀ ਤੇ ਆਪਣੀ ਸਖ਼ਸ਼ੀਅਤ ਦਾ ਵਿਕਾਸ ਕਰਨ ਲਈ ਪੈਦਾ ਹੋਇਆ ਹੈ। ਆਪਣੇ ਕੰਮਾਂ ਦੀ ਸਜ਼ਾ ਜਾਂ ਫਲ ਭੁਗਤਣ ਲਈ ਨਹੀਂ। ਸ਼੍ਰਿਸ਼ਟੀ ਕਿਸੇ ਜ਼ਾਲਮ ਪੁਲਿਸ ਜਾਂ ਲਾਲਚੀ ਫੇਰੀ ਵਾਲਿਆਂ ਦੇ ਕੰਟਰੋਲ ਅਧੀਨ ਨਹੀਂ ਹੈ। ਇਹ ਵਿਕਾਸ ਦੁਆਰਾ ਚਲਦੀ ਹੈ। ਮੌਤ ਤੋਂ ਬਾਅਦ ਕਿਸੇ ਨੂੰ ਵੀ ਅਤੇ ਕਿਤੇ ਵੀ ਕੋਈ ਸਜ਼ਾ ਜਾਂ ਫਲ ਨਹੀਂ ਮਿਲੇਗਾ। ਨੇਕੀ ਇਸ ਦੁਨੀਆਂ ਵਿੱਚ ਹੀ ਆਪਣਾ ਫਲ ਆਪ ਹੈ ਕਿਉਂਕਿ ਤੁਸੀਂ ਇਸ ਨਾਲ ਪ੍ਰਗਤੀ ਕਰਦੇ ਹੋ। ਬਦੀ ਇਸ ਧਰਤੀ ਤੇ ਆਪਣੀ ਸਜ਼ਾ ਆਪ ਹੈ ਕਿਉਂਕਿ ਇਹ ਪ੍ਰਗਤੀ ਵਿੱਚ ਰੁਕਾਵਟ ਪਾਉਂਦੀ ਹੈ। ਸ਼੍ਰਿਸ਼ਟੀ ਤੁਹਾਡੇ ਕੰਮਾਂ ਦਾ ਕੋਈ ਰਜਿਸਟਰ ਨਹੀਂ ਰਖਦੀ। ਇਹ ਤੁਹਾਡੇ ਚੰਗੇ ਮਾੜੇ ਕੰਮਾਂ ਨੂੰ ਯਾਦ ਨਹੀਂ ਰੱਖਦੀ। **ਲਾਲਾ ਹਰਦਿਆਲ**

### ਨਸ਼ਤਰਾਂ

ਭਾਰਤ ਮਾਤਾ ਹੈ ਜਾਨ ਤੋਂ ਪਿਆਰੀ,
ਸੱਚ ਕੁਸਕੇ ਤਾਂ ਤਿਹਾੜ ਭੇਜਾਂਗੇ।

***

ਦੇਸ਼ ਭਗਤੀ ਦਾ ਠੇਕਾ ਅਸੀਂ ਲੈ ਲਿਆ,
ਰੋਹਿਤ ਵੇਮੂਲੇ ਤੋਰ ਕੇ।

***

ਕਹਿਣ, ਕੱਠੇ ਹੋਣ ਦੀ ਆਜ਼ਾਦੀ ਤੇ ਸੰਗੀਨਾਂ,
ਅੱਛੇ ਦਿਨ ਆ ਗਏ ਮਿੱਤਰੋ।

***

ਸਾਧ ਯੋਗਾ ਵਾਲੇ ਬਣ ਗਏ ਵਪਾਰੀ,
ਸੱਤਾ ਨਾਲ ਭਾਈਵਾਲੀ ਰਾਸ ਆ ਗਈ।

ਸਾਡਾ ਇਤਿਹਾਸ ਉਹਨਾਂ ਲੜਾਈ ਦੇ ਮੈਦਾਨਾਂ ਨੂੰ ਤਾਂ ਯਾਦ ਰਖਦਾ ਹੈ, ਜਿੱਥੇ ਮੌਤ ਦਾ ਕਹਿਰ ਢਹਿੰਦਾ ਹੈ ਪ੍ਰੰਤੂ ਇਹ ਸਾਨੂੰ ਉਹਨਾਂ ਹਰੇ ਭਰੇ ਖੇਤਾਂ ਬਾਰੇ ਨਹੀਂ ਦਸਦਾ, ਜਿਨ੍ਹਾਂ ਦੇ ਆਲੇ-ਦੁਆਲੇ ਅਸੀਂ ਵਸਦੇ ਹਾਂ। ਇਤਿਹਾਸ ਰਾਜਿਆਂ ਦੀਆਂ ਹਰਾਮੀ ਔਲਾਦ ਦੀਆਂ ਕਹਾਣੀਆਂ ਤਾਂ ਯਾਦ ਰਖਦਾ ਹੈ ਪਰ ਇਹ ਸਾਨੂੰ ਕਦੇ ਨਹੀਂ ਦੱਸੇਗਾ ਕਿ ਕਣਕ ਦਾ ਜਨਮ ਸਥਾਨ ਕਿਹੜਾ ਹੈ। **ਹੈਨਰੀ ਫਰਾਬੇ**

### ਧਰਮ ਨਿਰਪੱਖਤਾ !

ਸਾਡੇ ਬਹੁਤੇ ਸਾਰੇ ਲੋਕਾਂ ਦੀ ਰਾਏ ਹੈ ਕਿ ਮਰਦਮਸ਼ੁਮਾਰੀ ਵਿੱਚ ਧਰਮ ਦਾ ਖਾਨਾ ਨਾ ਰੱਖਿਆ ਜਾਵੇ। ਉਨ੍ਹਾਂ ਦੀ ਦਲੀਲ ਹੈ ਕਿ ਜਦੋਂ ਸਰਕਾਰ ਵਾਸਤੇ ਸਾਰੇ ਧਰਮ ਇੱਕ ਬਰਾਬਰ ਹਨ ਤਾਂ ਫਿਰ ਗਿਣਤੀ ਦਾ ਕੀ ਮਤਲਬ। ਭਾਵੇਂ ਇਸ ਗੱਲ ਵਿੱਚ ਵਜ਼ਨ ਹੈ ਪਰ ਯੂਰਪ ਦੇ ਮੁਲਕਾਂ ਅੰਦਰ ਵੀ ਇਹ ਖਾਨਾ ਰੱਖਿਆ ਜਾਂਦਾ ਹੈ। ਇਸ ਦਾ ਮਕਸਦ ਆਮ ਜਾਣਕਾਰੀ ਹੈ। ਪਰ ਉੱਥੇ ਦੀ ਜਨ ਗਣਨਾ ਵਿੱਚ ਉਨ੍ਹਾਂ ਲੋਕਾਂ ਵਾਸਤੇ ਵੀ ਖਾਨਾ ਬਣਿਆ ਹੈ ਜਿਹੜੇ ਕਿਸੇ ਧਰਮ ਨੂੰ ਨਹੀਂ ਮੰਨਦੇ। ਇਹ ਖਾਨਾ ਇੱਧਰ ਨਹੀਂ ਹੈ, ਜੋ ਬਣਨਾ ਚਾਹੀਦਾ ਹੈ। ਧਰਮ ਨਿਰਪੱਖਤਾ ਦਾ ਮਤਲਬ ਕੇਵਲ ਸਭ ਧਰਮਾਂ ਨੂੰ ਬਰਾਬਰ ਸਮਝਣਾ ਹੀ ਨਹੀਂ ਬਲਕਿ ਜੋ ਕਿਸੇ ਧਰਮ ਵਿੱਚ ਸ਼ਾਮਲ ਨਹੀਂ, ਉਨ੍ਹਾਂ ਨੂੰ ਵੀ ਬਰਾਬਰ ਦੇ ਸਮਝਣਾ ਹੁੰਦਾ ਹੈ। ਸਭ ਧਰਮਾਂ ਦੇ ਸਤਿਕਾਰ ਦੇ ਨਾਲ ਹੀ ਨਾਸਤਿਕ ਵਿਚਾਰਾਂ ਦਾ ਸਤਿਕਾਰ ਵੀ ਬਣਦਾ ਹੈ। ਸਰਕਾਰ ਦੀਆਂ ਨਜ਼ਰਾਂ ਵਿੱਚ ਹਰ ਬਸ਼ਿੰਦਾ ਸਿਰਫ ਨਾਗਰਿਕ ਹੋਣਾ ਚਾਹੀਦਾ ਹੈ। ਅੱਜ ਕੋਈ ਸਰਕਾਰੀ ਜ਼ਮੀਨ ਜੋ ਸਰਕਾਰੀ ਪੈਸੇ ਨਾਲ ਭਾਵ ਕਿ ਸਾਰੇ ਨਾਗਰਿਕਾਂ ਦੇ ਪੈਸੇ ਨਾਲ ਖਰੀਦੀ ਹੁੰਦੀ ਹੈ, ਸਰਕਾਰੀ ਪੈਸੇ ਨਾਲ ਹੀ ਉੱਥੇ ਇਮਾਰਤ ਦੀ ਉਸਾਰੀ ਹੋਣੀ ਹੁੰਦੀ ਹੈ ਪਰ ਉੱਥੇ ਇੱਕ ਹੀ ਧਰਮ ਦੀਆਂ ਰਸਮਾਂ ਮੁਤਾਬਕ 'ਭੂਮੀ ਪੂਜਨ ' ਹੁੰਦਾ ਹੈ ਜਿਸ ਵਿੱਚ ਹਵਨ ਕੀਤਾ ਜਾਂਦਾ ਹੈ। ਇਹ 'ਧਰਮ ਨਿਰਪੱਖਤਾ' ਦੇ ਅਸੂਲ ਦੇ ਵਿਰੁੱਧ ਹੈ। ਬਹੁਤ ਸਾਰੇ ਸਰਕਾਰੀ ਸਕੂਲਾਂ ਵਿੱਚ ਜਨ ਗਨ ਮਨ ਦੇ ਨਾਲ ਹੀ ਕੋਈ ਸਥਾਨਕ ਧਾਰਮਿਕ ਪ੍ਰਾਰਥਨਾ ਕੀਤੀ ਜਾਂਦੀ ਹੈ ਜੋ ਅਕਸਰ ਬਹੁ ਗਿਣਤੀ ਧਰਮ ਨਾਲ ਸਬੰਧਿਤ ਹੁੰਦੀ ਹੈ। ਇਹ ਸਿਧਾਂਤਕ ਤੌਰ 'ਤੇ ਗਲਤੀ ਹੈ। ਸਰਕਾਰੀ ਸੰਮੇਲਨਾ ਵਿੱਚ 'ਸਰਵ ਧਰਮ' ਪ੍ਰਾਰਥਨਾ ਅਤੇ ਰੱਬ ਦੇ ਨਾਂ ਦੀ ਪ੍ਰਾਰਥਨਾ ਵੀ ਧਰਮ ਨਿਰਪੇਖਤਾ ਦੇ ਅਸੂਲ ਦੇ ਵਿਰੁੱਧ ਹੈ। ਬੱਚਿਆਂ ਦੀਆਂ ਪਾਠ ਪੁਸਤਕਾਂ ਵਿੱਚ ਵੀ ਅਜਿਹਾ ਬਹੁਤ ਕੁਝ ਹੈ ਜੋ ਧਰਮ ਨਿਰਪੱਖਤਾ ਦੇ ਅਸੂਲਾਂ ਦੇ ਵਿਰੁੱਧ ਜਾਂਦਾ ਹੈ। ਇਨ੍ਹਾਂ ਹਾਲਤਾਂ ਵਿੱਚ ਅਸੀਂ ਇਸ ਤੱਥ ਉੱਪਰ ਤਸੱਲੀ ਕਰਕੇ ਨਹੀਂ ਬੈਠ ਸਕਦੇ ਕਿ ਸਾਡੇ ਮੁਲਕ ਦੀ ਧਰਮ ਨਿਰਪੱਖਤਾ ਗੁਆਂਢੀ ਮੁਲਕਾਂ ਦੇ ਮੁਕਾਬਲੇ ਹਕੀਕੀ ਹੈ। ਇਸ ਨੂੰ ਸੰਪੂਰਨ ਬਣਾਉਣ ਵਾਸਤੇ ਧਰਮ ਨਿਰਪੱਖ ਤੇ ਜਮਹੂਰੀ ਸ਼ਕਤੀਆਂ ਨੂੰ ਆਵਾਜ਼ ਬੁਲੰਦ ਕਰਨ ਦੀ ਜਰੂਰਤ ਹੈ।

**ਅਭੈ ਸਿੰਘ**

# ਬਾਲ ਕੋਨਾ



## ਵਿਗਿਆਨਕ ਬੁਝਾਰਤਾਂ

1) ਪੇੜ ਪੌਦਿਆਂ ਵਿੱਚ ਵੀ ਹੁੰਦੀ ਜਾਨ,
ਕਿਸਨੇ ਦਿੱਤਾ ਸਾਨੂੰ ਇਹ ਗਿਆਨ।

2) ਦੱਸੋ ਉਹ ਹੈ ਕਿਹੜਾ ਪ੍ਰਭਾਵ,
ਪ੍ਰਦੂਸ਼ਣ ਨਾਲ ਹੋਵੇ,
ਵਾਤਾਵਰਣ ਗਰਮ ਬੇਹਿਸਾਬ।

3) ਉਹ ਕਿਹੜਾ ਤਰਲ ਕਹਾਵੇ,
ਜਿਸ ਵਿੱਚ ਬਰਫ ਪਿਘਲ ਨਾ ਪਾਵੇ ?

4) ਭਾਰਤ ਵਾਸੀ ਸੀ ਮਹਾਨ,
ਦੁਨੀਆ ਨੂੰ ਕਰਾਈ ਜਿਸ ਨੇ
ਜੀਰੋ ਦੀ ਪਹਿਚਾਣ।

**ਕੁਲਵਿੰਦਰ ਕੌਸ਼ਲ**
94176 36255

**ਪਿਛਲੇ ਅੰਕ ਦੇ ਉੱਤਰ**

1) ਜੈੱਟ ਫਿਊਲ 2) ਐਡਵਰਡ ਜੈਨਰ
3) ਜਾਰਜ ਸਟੀਫਸਨ 4) ਗਰਾਹਮ ਬੈੱਲ
5) ਸੋਡੀਅਮ

## ਕੰਮ ਵੇਲਾ

ਪ੍ਰਸਿੱਧ ਖੋਜ਼ਕਾਰ ਥਾਮਸ ਅਲਵਾ ਐਡੀਸਨ ਕੰਮ ਕਰਦੇ ਹੋਏ ਕਦੇ ਅਕੇਵਾਂ ਜਾਂ ਥਕਾਵਟ ਮਹਿਸੂਸ ਨਹੀਂ ਕਰਦੇ ਸਨ। ਇੱਕ ਵਾਰੀ ਇੱਕ ਔਰਤ ਨੇ ਉਸ ਅੱਗੇ ਕਾਗਜ਼ ਰਖਦਿਆਂ ਆਪਣੇ ਪੁੱਤਰ ਲਈ ਕੋਈ ਨਸੀਹਤ ਲਿਖਣ ਲਈ ਆਖਿਆ। ਐਡੀਸਨ ਨੇ ਲਿਖਿਆ, ਕੰਮ ਦੇ ਵੇਲੇ ਕਦੇ ਘੜੀ ਨਾ ਵੇਖੋ, ਉਸ ਦੇ 80ਵੇਂ ਜਨਮ ਦਿਨ ਤੇ ਇੱਕ ਦੋਸਤ ਨੇ ਉਸ ਨੂੰ ਇਹ ਸਲਾਹ ਦਿੱਤੀ ਕਿ ਹੁਣ ਤੁਹਾਨੂੰ ਕੰਮ ਦੀ ਰਫ਼ਤਾਰ ਘੱਟ ਕਰ ਦੇਣੀ ਚਾਹੀਦੀ ਹੈ। ਦਿਲ ਬਹਿਲਾਉਣ ਲਈ ਤੁਹਾਨੂੰ ਕੋਈ ਸ਼ੌਕ ਪਾਲਣ ਚਾਹੀਦਾ ਹੈ। ਤੁਸੀਂ ਗੌਲਫ਼ ਖੇਡਣਾ ਕਿਉਂ ਨਹੀਂ ਸ਼ੁਰੂ ਕਰ ਦਿੰਦੇ ? ਇਹ ਸੁਣ ਕੇ ਐਡੀਸਨ ਨੇ ਸੁਹਜ ਸੁਭਾਅ ਆਖਿਆ, ਮੈਂ ਅਜੇ ਏਨਾ ਬੁੱਢਾ ਨਹੀਂ ਹੋਇਆ।

## ਉੱਡਣ ਖਟੋਲਾ

15ਵੀਂ ਸਦੀ ਵਿੱਚ ਲਿਓਨਾਰਡੋ ਡਾ ਵਿਨਸੀ ਨੇ ਹਵਾ ਵਿੱਚ ਉੱਡਣ ਵਾਲੀ ਮਸ਼ੀਨ ਦਾ ਸੁਪਨਾ ਲਿਆ ਸੀ। ਆਪਣੇ ਕਿੱਤੇ ਵਜੋਂ ਭਾਵੇਂ ਇਹ ਵਿਅਕਤੀ ਇੱਕ ਪੇਂਟਰ ਸੀ ਤੇ ਵਾਹਨਾਂ ਉੱਪਰ ਰੰਗ ਕਰਨ ਦਾ ਕੰਮ ਕਰਦਾ ਸੀ।



ਉਸ ਨੇ ਆਪਣੇ ਸਿਧਾਂਤ ਰਾਹੀਂ ਦੱਸਿਆ ਕਿ ਸਿਰਫ ਮਾਸਪੇਸ਼ੀਆਂ ਦੇ ਜ਼ੋਰ ਨਾਲ ਹਵਾ ਵਿੱਚ ਨਹੀਂ ਉੱਡਿਆ ਜਾ ਸਕਦਾ। ਹਵਾ ਵਿੱਚ ਉੱਡਣ ਲਈ ਤਾਂ ਕਈ ਮਕੈਨਕੀ ਤਕਨੀਕਾਂ ਦੀ ਜਰੂਰਤ ਹੁੰਦੀ ਹੈ। ਇਹਨਾਂ ਮਕੈਨੀਕਲ ਤਕਨੀਕਾਂ ਵਿੱਚ ਆਪਸੀ ਤਾਲਮੇਲ ਨਾਲ ਹੋਣ ਵਾਲੀਆਂ ਪ੍ਰਕਿਰਿਆਵਾਂ ਦੇ ਸਦਕਾ ਹੀ ਹਵਾ ਵਿੱਚ ਲਗਾਤਾਰ ਉਡਾਰੀਆਂ ਭਰਨੀਆਂ ਸੰਭਵ ਹੁੰਦੀਆਂ ਹਨ। ਵਿਨਸੀ ਨੇ ਕਿਹਾ ਕਿ ਜੇਕਰ ਇਹ ਸਾਰੀਆਂ ਗੱਲਾਂ ਪੂਰੀਆਂ ਹੋ ਜਾਣ ਤਾਂ ਹਵਾ ਵਿੱਚ ਉਡਾਣ ਭਰੀ ਜਾ ਸਕਦੀ ਹੈ। ਉਸ ਦੁਆਰਾ ਕਹੀਆਂ ਗੱਲਾਂ ਨੂੰ ਮੰਨ ਕੇ ਇੱਕ ਮਨੁੱਖੀ ਉਡਾਣ ਇੱਕ ਮਨੁੱਖੀ ਉਡਾਣ ਭਰਨ ਦਾ ਸੁਪਨਾ ਤਾਂ ਸਦੀਆਂ ਬਾਅਦ ਹੀ ਪੂਰਾ ਹੋ ਸਕਿਆ। 19ਵੀਂ ਸਦੀ ਵਿੱਚ ਜਾ ਕੇ ਗਲਾਈਡਰਜ਼ ਨਾਂ ਦੀਆਂ ਉੱਡਣ ਮਸ਼ੀਨਾਂ ਤਿਆਰ ਹੋ ਗਈਆਂ ਸਨ। ਮਸ਼ੀਨੀ ਸ਼ਕਤੀ ਦੀ ਮੱਦਦ ਨਾਲ ਹਵਾ ਵਿੱਚ ਉੱਡਣ ਵਾਲੇ ਮਸ਼ੀਨੀ ਵਾਹਨ ਦੀ ਤਿਆਰੀ ਦਾ ਸਿਹਰਾ ਸੈਮਿਯੂਨ ਲੇਂਗਲੇ ਨਾਂ ਦੇ ਵਿਗਿਆਨੀ ਨੂੰ ਜਾਂਦਾ ਹੈ ਜਿਸ ਨੇ ਬੜੀ ਮਿਹਨਤ ਤੋਂ ਬਾਅਦ ਦੋ ਮਸ਼ੀਨੀ ਵਾਹਨ ਤਿਆਰ ਕੀਤੇ ਜਿਹੜੇ ਹਵਾ ਵਿੱਚ ਉੱਡ ਸਕਦੇ ਸਨ। ਉਸਨੇ ਆਪਣੇ ਇਹਨਾਂ ਉੱਡਣ ਖਟੋਲਿਆਂ ਵਿੱਚ ਸਵਾਰ ਹੋ ਕੇ ਦੋ ਸਫਲ ਉਡਾਨਾਂ ਭਰੀਆਂ। 7 ਅਕਤੂਬਰ 1903 ਈਸਵੀ ਨੂੰ ਜਦ ਉਹ ਆਪਣੇ ਉਡਾਣ ਵਾਹਨ ਵਿੱਚ ਬੈਠ ਕੇ ਉਡਾਰੀਆਂ ਭਰ ਰਿਹਾ ਸੀ ਤਾਂ ਉਹ ਇੱਕ ਭਿਅੰਕਰ ਹਾਦਸੇ ਦਾ ਸ਼ਿਕਾਰ ਹੋ ਗਿਆ।

# ਅਸੀਂ ਖੁਸ਼ ਕਿਵੇਂ ਰਹਿ ਸਕਦੇ ਹਾਂ....?



ਡਾ: ਬਲਵੰਤ ਸਿੰਘ ਸਿੱਧੂ

**ਸੁਆਲ:- ਮੇਰੇ ਕੋਲ ਇੱਕ ਬੇਟਾ ਹੈ, ਇੱਕ ਬੇਟੀ। ਦੋਵੇਂ ਜੀਅ ਨੌਕਰੀ ਕਰਦੇ ਹਾਂ। ਸਾਰੇ ਤੰਦਰੁਸਤ ਹਾਂ। ਕੋਈ ਕੋਰਟ-ਕਚਿਹਰੀ ਦਾ ਚੱਕਰ ਨਹੀਂ, ਮਾਇਕ ਹਾਲਤ ਵੀ ਬਿਹਤਰ ਹੈ. ਅਜਿਹੀ ਹਾਲਤ ਵਿੱਚ ਮਨ-ਚਿੱਤ ਖੂਬ ਖੁਸ਼ੀਆਂ ਖੇੜਿਆਂ ਨਾਲ ਭਰਪੂਰ ਹੋਣਾ ਚਾਹੀਦਾ ਹੈ, ਪਰ ਅਕਸਰ ਮਨ ਖੁਸ਼ ਤਾਂ ਕੀ ਸਗੋਂ ਉਚਾਟ ਜਿਹਾ ਰਹਿੰਦਾ ਹੈ। ਕੀ ਇਹ ਮੇਰਾ ਸੁਭਾਅ ਹੈ? ਇਹੀ ਹਾਲਤ ਸਮਾਜ ਦੇ ਵੱਡੇ ਹਿੱਸੇ ਦੀ ਹੈ। ਸਭ ਕੁੱਝ ਹੁੰਦਿਆਂ ਸੁੰਦਿਆਂ ਵੀ ਖੁਸ਼ੀ ਹਿੱਸੇ ਨਹੀਂ ਆਉਂਦੀ। ਇਹ ਕਿਵੇਂ ਪਤਾ ਚਲਦਾ ਹੈ ਕਿ ਮਨ-ਚਿੱਤ ਦੀ ਇਹ ਅਵਸਥਾ ਕਿਸੇ ਦੇ ਸੁਭਾਅ ਕਰਕੇ ਹੈ ਜਾਂ ਰੋਗ ਕਰਕੇ ਜਿਸਦੀ ਸਾਨੂੰ ਦਵਾਈ ਲੈਣੀ ਚਾਹੀਦੀ ਹੈ?**

– ਇੱਕ ਪਾਠਕ

**ਜੁਆਬ:**-ਪਿਛਲੇ ਅੰਕ ਵਿੱਚ ਅਸੀਂ ਇਸ ਵਿਸ਼ੇ ਬਾਰੇ ਚਰਚਾ ਕੀਤੀ ਸੀ ਕਿ ਮਨੋਰੋਗ ਕਿਸ ਅਵਸਥਾ ਨੂੰ ਆਖਦੇ ਹਾਂ। ਇਸ ਅੰਕ ਵਿੱਚ ਅਸੀਂ ਵਿਚਾਰ ਕਰਾਂਗੇ ਕਿ ਅਸੀਂ ਖੁਸ਼ ਕਿਵੇਂ ਰਹਿ ਸਕਦੇ ਹਾਂ।

ਕੀ ਤੁਸੀਂ ਕਦੇ ਕਿਸੇ ਵੀ ਵਿਅਕਤੀ ਨੂੰ ਹਮੇਸ਼ਾ ਖੁਸ਼ ਰਹਿੰਦੇ ਵੇਖਿਆ ਹੈ? ਮਨੁੱਖ ਦੁੱਖ ਦਰਦ ਤੋਂ ਛੁਟਕਾਰਾ ਪਾਉਣ ਅਤੇ ਖੁਸ਼ ਰਹਿਣ ਦੇ ਯਤਨ ਹਮੇਸ਼ਾ ਤੋਂ ਹੀ ਕਰਦਾ ਆ ਰਿਹਾ ਹੈ। ਤੁਸੀਂ ਬਚਪਨ ਵਿੱਚ ਇਹ ਕਹਾਣੀ ਜ਼ਰੂਰ ਪੜ੍ਹੀ ਜਾਂ ਸੁਣੀ ਹੋਵੇਗੀ ਕਿ ਇੱਕ ਰਾਜੇ ਦੀ ਹਮੇਸ਼ਾ ਖੁਸ਼ ਰਹਿਣ ਦਾ ਤਰੀਕਾ ਲੱਭਣ ਦੀ ਜ਼ਿਦ ਅਗੇ ਇੱਕ ਵਿਦਵਾਨ ਨੇ ਸਲਾਹ ਦਿੱਤੀ ਕਿ ਉਹ ਇੱਕ ਅਜਿਹਾ ਵਿਅਕਤੀ ਲੱਭੇ ਜਿਹੜਾ ਹਮੇਸ਼ਾ ਖੁਸ਼ ਰਹਿੰਦਾ ਹੋਵੇ ਅਤੇ ਉਹ ਉਸ ਵਿਅਕਤੀ ਦੀ ਕਮੀਜ਼ ਪਹਿਨ ਲਵੇ ਤਾਂ ਇਉਂ ਸੰਭਵ ਹੋ ਸਕਦਾ ਹੈ। ਰਾਜੇ ਦੇ ਅਹਿਲਕਾਰਾਂ ਨੂੰ ਪਹਿਲਾਂ ਤਾਂ ਅਜਿਹਾ ਵਿਅਕਤੀ ਲੱਭਿਆ ਹੀ ਨਹੀਂ ਪਰ ਜਦੋਂ ਲੱਭਿਆ ਤਾਂ ਉਸ ਵਿਅਕਤੀ ਨੇ ਕੋਈ ਕਮੀਜ਼ ਹੀ ਨਹੀਂ ਪਹਿਨੀ ਹੋਈ ਸੀ। ਆਪਾਂ ਸਾਰੇ ਇਸ ਬਹੁਤ ਹੀ ਸੂਖਮ ਵਿਚਾਰ ਵਾਲੀ ਕਹਾਣੀ ਦਾ ਮਨੋਭਾਵ ਸਹਿਜ ਹੀ ਸਮਝ ਸਕਦੇ ਹਾਂ।

ਮਨੋਵਿਗਿਆਨ ਦੇ ਪਿਤਾਮਾ ਡਾ: ਸਿਗਮੰਡ ਫਰਾਇਡ ਨੇ ਆਖਿਆ ਹੈ ਕਿ ਮਨੁੱਖ ਦੀ ਚੰਗੀ ਮਾਨਸਿਕ ਸਿਹਤ ਲਈ ਦੋ ਚੀਜ਼ਾਂ ਦਾ ਜ਼ਿੰਦਗੀ ਵਿੱਚ ਹੋਣਾ ਬਹੁਤ ਜ਼ਰੂਰੀ ਹੈ। ਇੱਕ ਹੈ ਪਿਆਰ ਅਤੇ ਦੂਜਾ ਹੈ ਕੰਮ। ਜੇ ਆਪਾਂ ਵਿਚਾਰ ਕਰੀਏ ਤਾਂ ਸਹਿਜ ਹੀ ਸਮਝ ਸਕਦੇ ਹਾਂ ਕਿ ਫਰਾਇਡ ਨੇ ਸਾਰੀ ਜ਼ਿੰਦਗੀ ਦਾ ਸਾਰ ਇਨ੍ਹਾਂ ਦੋ ਲਫਜ਼ਾਂ ਵਿੱਚ ਸਮੇਟ ਕੇ ਪੇਸ਼ ਕਰ ਦਿੱਤਾ ਹੈ। ਆਪਣੇ ਪਰਿਵਾਰ ਅਤੇ ਮਿੱਤਰਾਂ ਨਾਲ ਪਿਆਰ ਹੋਣਾ ਸੁਖਾਵੀਂ ਜ਼ਿੰਦਗੀ ਲਈ ਬਹੁਤ ਅਹਿਮ ਹੈ ਅਤੇ ਇਸ ਦੇ ਨਾਲ-ਨਾਲ ਆਪਣਾ ਮਨ ਭਾਉਂਦਾ ਕੰਮ ਹੋਣਾ (ਰੁਜ਼ਗਾਰ) ਵੀ ਬਹੁਤ ਜ਼ਰੂਰੀ ਹੈ।

ਆਓ ਆਪਾਂ ਇਹ ਸਮਝੀਏ ਕਿ ਖੁਸ਼ੀ ਦੀ ਅਵਸਥਾ ਕਿਸ ਨੂੰ ਆਖਦੇ ਹਾਂ। ਖੁਸ਼ੀ ਜਾਂ ਉਦਾਸੀ ਚਿੱਤ ਦੀ ਉਹ ਅੰਦਰੂਨੀ ਭਾਵਨਾਤਮਕ ਮਨੋਸਥਿਤੀ ਹੈ ਜਿਸ ਰਾਹੀਂ ਅਸੀਂ ਦੁਨੀਆਂ ਜਾਂ ਆਪਣਾ ਆਲਾ ਦੁਆਲਾ ਮਹਿਸੂਸ ਕਰਦੇ ਹਾਂ ਅਤੇ ਉਸ ਵਿੱਚ ਭਾਵਨਾ ਦੇ ਰੰਗ ਭਰਦੇ ਹਾਂ। ਜੇ ਅਸੀਂ ਖੁਸ਼ ਹਾਂ ਤਾਂ ਸਾਡਾ ਸੰਸਾਰ ਪ੍ਰਤੀ ਨਜ਼ਰੀਆਂ ਸਕਾਰਾਤਮਿਕ ਹੋਵੇਗਾ ਅਤੇ ਅਸੀਂ ਆਪਣੀ ਰੋਜ਼ਮਰਾ ਦੀ ਜ਼ਿੰਦਗੀ ਉਤਸਾਹ ਅਤੇ ਖੇੜੇ ਨਾਲ ਜਿਉਂਦੇ ਹਾਂ। ਕਠਿਨ ਪਰਿਸਥਿਤੀਆਂ ਵੀ ਸਾਨੂੰ ਵਿਚਲਿਤ ਨਹੀਂ ਕਰਦੀਆਂ ਅਤੇ ਅਸੀਂ ਮੁਸ਼ਕਿਲਾਂ ਨੂੰ ਵੀ ਖਿੜੇ ਮੱਥੇ ਜਰਦੇ ਹਾਂ ਅਤੇ ਹੱਲ ਕਰਨ ਦੀ ਕੋਸ਼ਿਸ਼ ਕਰਦੇ ਹਾਂ। ਅਜਿਹੀ ਮਨੋਸਥਿੱਤੀ ਵਿੱਚ ਅਸੀਂ ਭਵਿੱਖ ਨੂੰ ਵੀ ਉਮੀਦ ਨਾਲ ਵੇਖਦੇ ਹਾਂ ਅਤੇ ਮਾਨਸਿਕ ਤਣਾਅ ਵੀ ਘੱਟ ਮਹਿਸੂਸ ਕਰਦੇ ਹਾਂ। ਪਰ ਇਸ ਦੇ ਉਲਟ ਜੇ ਅਸੀਂ ਖੁਸ਼ ਨਹੀਂ ਹਾਂ ਤੇ ਉਦਾਸ ਹਾਂ ਤਾਂ ਸਾਡਾ ਜ਼ਿੰਦਗੀ ਪ੍ਰਤੀ ਨਜ਼ਰੀਆ ਨਕਾਰਾਤਮਿਕ ਹੋਵੇਗਾ ਅਤੇ ਅਸੀਂ ਆਪਣੀ ਰੋਜ਼ਮਰਾ ਦੇ ਕੰਮ ਕਾਰ ਵੀ ਮਨ ਲਾ ਕੇ ਨਹੀਂ ਕਰਦੇ ਅਤੇ ਕੰਮ ਕਾਰ ਕਰਨਾ ਵੀ ਔਖਾ ਲਗਦਾ ਹੈ। ਛੋਟੀਆਂ ਛੋਟੀਆਂ ਮੁਸ਼ਕਿਲਾਂ ਵੀ ਵੱਡੀਆਂ ਲਗਦੀਆਂ ਹਨ ਅਤੇ ਛੇਤੀ ਹੀ ਤਣਾਅ ਗ੍ਰਸਤ ਹੋ ਜਾਂਦੇ ਹਾਂ। ਸੰਖੇਪ ਵਿੱਚ ਗੱਲ ਇਹ ਹੈ ਕਿ ਜ਼ਿੰਦਗੀ ਬੋਝਲ ਲਗਦੀ ਹੈ। ਸੋ ਇਸ ਗੱਲ ਬਾਤ ਤੋਂ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਸੁਖਾਵੀਂ ਜ਼ਿੰਦਗੀ ਲਈ ਚਿੱਤ ਜਾਂ ਮਨ ਦਾ ਖੁਸ਼ ਰਹਿਣਾ ਜਾਂ ਨਾਰਮਲ ਰਹਿਣਾ ਜ਼ਰੂਰੀ ਹੈ। ਖੋਜ ਦੱਸਦੀ ਹੈ ਕਿ ਪ੍ਰਸੰਨ ਚਿੱਤ ਰਹਿਣ ਨਾਲ ਵਿਅਕਤੀ ਦੀ ਬਿਮਾਰੀਆਂ ਨਾਲ ਲੜਨ ਦੀ ਸ਼ਕਤੀ ਵਧਦੀ ਹੈ ਅਤੇ ਉਹ ਘੱਟ ਬਿਮਾਰ ਹੁੰਦਾ ਹੈ। ਹੋਰ ਕਈ ਰੋਗ ਵੀ ਘੱਟ ਹੁੰਦੇ ਹਨ ਜਿਵੇਂ ਕਿ ਸ਼ੂਗਰ ਦੀ ਬਿਮਾਰੀ, ਬਲੱਡ ਪਰੈਸ਼ਰ ਦਾ ਵਧਣਾ, ਆਟੋ-ਇੰਮਯੂਨ ਰੋਗ, ਸਿਰ ਦਾ ਦਰਦ, ਪੇਟ ਦੇ ਕਈ ਰੋਗ ਆਦਿ।

ਕਿਉਂਕਿ ਮਨੁੱਖ ਇੱਕ ਸਮਾਜਿਕ ਜੀਵ ਹੈ, ਇਸ ਲਈ ਉਸ ਲਈ ਸਮਾਜਿਕ ਪ੍ਰਸਥਿਤੀਆਂ ਦਾ ਅਨੁਕੂਲ ਹੋਣਾ ਵੀ ਬਹੁਤ ਜ਼ਰੂਰੀ ਹੈ। ਬੇਸ਼ਕ ਪੱਛਮੀ ਦੇਸ਼ਾਂ ਦੇ ਮੁਕਾਬਲੇ ਆਪਣੇ ਪੂਰਬੀ ਦੇਸ਼ਾਂ ਦੀ ਇਹ ਸ਼ੁਰੂ ਤੋਂ ਧਾਰਨਾ ਰਹੀ ਹੈ ਕਿ ਪੈਸਾ ਖੁਸ਼ੀ ਨਹੀਂ ਦੇ ਸਕਦਾ, ਪਰ ਅਸਲੀਅਤ ਇਹ ਨਹੀਂ ਹੈ। ਇੱਕ ਪ੍ਰਸਿੱਧ ਹਾਸੇ ਵਾਲਾ ਅਖਾਣ ਹੈ ਕਿ "ਕੌਣ ਕਹਿੰਦਾ ਹੈ ਕਿ ਪੈਸਾ ਜ਼ਿੰਦਗੀ ਲਈ ਬਹੁਤ ਜ਼ਰੂਰੀ ਹੈ ਅਤੇ ਤੁਹਾਨੂੰ ਖੁਸ਼ੀ ਦੇ ਸਕਦਾ ਹੈ? ਇਹ ਕਹਿਣਾ ਬਿਲਕੁਲ ਗਲਤ ਹੈ ਪਰ ਅਜਿਹਾ ਕਹਿਣ ਤੋਂ ਪਹਿਲਾਂ ਤੁਹਾਨੂੰ ਕਾਫੀ ਪੈਸਾ ਕਮਾ ਲੈਣਾ ਚਾਹੀਦਾ ਹੈ।" ਇਸ ਗੱਲ ਦਾ ਸਾਰ ਇਹ ਹੈ ਕਿ ਜ਼ਿੰਦਗੀ ਦੀਆਂ ਬੁਨਿਆਦੀ ਲੋੜਾਂ ਲਈ ਪੈਸਾ ਹੋਣਾ ਜ਼ਰੂਰੀ ਹੈ ਪਰ ਇਹ ਗੱਲ ਵੀ ਸਹੀ ਹੈ ਕਿ ਕਿਸੇ ਹੱਦ ਤੋਂ ਬਾਅਦ ਪੈਸਾ ਬੇ ਮਾਅਨੇ ਹੋ ਜਾਂਦਾ ਹੈ। ਪੁਰਾਣਾ ਮੁਹਾਵਰਾ ਵੀ ਹੈ ਕਿ "ਪੇਟ ਨਾ ਪਈਆਂ ਰੋਟੀਆਂ ਤਾਂ ਸੱਭੇ ਗੱਲਾਂ ਖੋਟੀਆਂ"। ਤਕਰੀਬਨ 100 ਸਾਲ ਦੀ ਉਮਰ ਤੱਕ ਜੀਣ ਵਾਲੇ ਮਸ਼ਹੂਰ ਭਾਰਤੀ ਲੇਖਕ ਖੁਸ਼ਵੰਤ ਸਿੰਘ ਨੇ ਆਪਣੇ ਨਿੱਜੀ ਜ਼ਿੰਦਗੀ ਦੇ ਤਜਰਬੇ ਤੋਂ ਇਹ ਦੱਸਿਆ ਸੀ ਕਿ ਖੁਸ਼ੀ ਭਰਪੂਰ ਜੀਵਨ ਜੀਣ ਲਈ ਚੰਗੀ ਸਿਹਤ ਅਤੇ ਨਿੱਜੀ ਲੋੜਾਂ ਲਈ ਲੋੜੀਂਦਾ ਪੈਸਾ ਹੋਣਾ ਬਹੁਤ ਜ਼ਰੂਰੀ ਹੈ।

ਆਧੁਨਿਕ ਮਨੁੱਖ ਦੀ ਕੋਸ਼ਿਸ਼ ਰਹਿੰਦੀ ਹੈ ਕਿ ਹਰ ਵਕਤ ਖੁਸ਼ ਰਿਹਾ ਜਾਵੇ। ਬਹੁਤ ਸਾਰੇ ਲੇਖਕ ਜਾਂ ਚਿੰਤਕ ਅਤੇ ਕਾਫੀ ਧਾਰਮਿਕ ਗੁਰੂ ਇਹ ਸਮਝਾਉਣ ਦਾ ਜਤਨ ਵੀ ਕਰਦੇ ਹਨ ਕਿ ਅਸੀਂ ਹਰ ਵਕਤ ਖੁਸ਼ ਰਹਿ ਸਕਦੇ ਹਾਂ। ਪਰ ਮਨੋਵਿਗਿਆਨੀ ਇਹ ਸਮਝਦੇ ਹਨ ਕਿ ਇਹ ਸੰਭਵ ਨਹੀਂ ਹੈ। ਵਿਗਿਆਨਕ ਸੱਚਾਈ ਇਹ ਹੈ ਕਿ ਅਸੀਂ ਜ਼ਿਆਦਾਤਰ ਸਮੇ ਖੁਸ਼ ਜਾਂ ਨਾਰਮਲ ਚਿੱਤ ਵਿੱਚ ਰਹਿ ਸਕਦੇ ਹਾਂ ਪਰ ਹਰ ਵਕਤ ਖੁਸ਼ ਨਹੀਂ ਰਹਿ ਸਕਦੇ। ਇੱਕ ਸਿਹਤਮੰਦ ਨਾਰਮਲ ਵਿਅਕਤੀ ਦਾ ਪ੍ਰਸਥਿਤੀਆਂ ਮੁਤਾਬਿਕ ਕਦੇ ਕਦਾਈਂ ਫਿਕਰਮੰਦ ਹੋਣਾ, ਦੁਖੀ ਹੋਣਾ ਜਾਂ ਪਰੇਸ਼ਾਨ ਹੋਣਾ ਸੁਭਾਵਿਕ ਹੈ। ਇਹ ਸੁਭਾਅ ਸਾਨੂੰ ਕੁਦਰਤ ਵੱਲੋਂ ਹੀ ਮਿਲਿਆ ਹੋਇਆ ਹੈ ਅਤੇ ਜੇ ਅਸੀਂ ਇਸ ਨੂੰ ਨਾਕਾਰਦੇ ਹਾਂ ਤਾਂ ਅਸੀਂ ਝੂਠ ਬੋਲਦੇ ਹਾਂ ਜਾਂ ਆਪਣੇ ਆਪ ਨੂੰ ਹਨੇਰੇ ਵਿੱਚ ਰੱਖਦੇ ਹਾਂ। ਭਾਰਤ ਦਾ ਮੌਜੂਦਾ ਇੱਕ ਮਸ਼ਹੂਰ ਧਾਰਮਿਕ ਗੁਰੂ ਜੋ ਹਰ ਵਕਤ ਖੁਸ਼ ਰਹਿਣ ਦਾ ਪ੍ਰਚਾਰ ਬਹੁਤ ਜੋਸ਼ੋ-ਖਰੋਸ਼ ਨਾਲ ਕਰਦਾ ਹੈ ਅਤੇ ਦਿਖਾਵਾ ਵੀ ਕਰਦਾ ਹੈ ਕਿ ਉਹ ਹਰ ਵਕਤ ਖੁਸ਼ ਰਹਿੰਦਾ ਹੈ; ਇੱਕ ਵਾਰ ਕੁਝ ਸਮਾਂ ਪਹਿਲਾਂ ਆਪਣੇ ਗੁਆਂਢ ਵਿੱਚ ਸਿਰਫ ਇੱਕ ਕੁੱਤੇ ਨੂੰ ਡਰਾਉਣ ਲਈ ਚਲਾਈ ਗੋਲੀ ਦੀ ਆਵਾਜ਼ ਨਾਲ ਏਨਾ ਡਰ ਗਇਆ ਸੀ ਕਿ ਸਰਕਾਰ ਨੂੰ ਸੁਰੱਖਿਆ ਪ੍ਰਦਾਨ ਕਰਨ ਲਈ ਕਹਿਣ ਲਗਾ ਅਤੇ ਉਸ ਦੇ ਚਿਹਰੇ ਦੀ ਖੁਸ਼ੀ ਕਈ ਹਫਤਿਆਂ ਤੱਕ ਗਾਇਬ ਰਹੀ। ਪੱਤਰਕਾਰਾਂ ਵੱਲੋਂ ਇਸ ਸੰਬੰਧ ਵਿੱਚ ਸੁਆਲ ਕਰਨ ਤੇ ਬਹੁਤ ਭੜਕ ਗਿਆ।

ਵਿਗਿਆਨੀਆਂ ਨੇ ਖੋਜ ਨਾਲ ਸਿੱਧ ਕੀਤਾ ਹੈ ਕਿ ਬਹੁਤ ਸਾਰੀਆਂ ਆਦਤਾਂ (ਜੋ ਸਾਡੇ ਵੱਸ ਵਿੱਚ ਹਨ) ਅਪਣਾਉਣ ਨਾਲ ਵਿਅਕਤੀ ਖੁਸ਼ ਰਹਿ ਸਕਦਾ ਹੈ ਅਤੇ ਤਣਾਅ ਮੁਕਤ ਹੋ ਸਕਦਾ ਹੈ। ਇਨ੍ਹਾਂ ਵਿੱਚੋਂ ਕੁਝ ਇਹ ਹਨ:

**ਸੰਤੁਲਿਤ ਭੋਜਨ:-** Your food shall be your medicine. Hippocrates. ਦੋ ਹਜ਼ਾਰ ਸਾਲ ਤੋਂ ਵੀ ਵੱਧ ਸਮਾਂ ਪਹਿਲਾਂ ਮਸ਼ਹੂਰ ਯੂਨਾਨੀ ਡਾਕਟਰ ਹਿਪੋਕਰੇਟਸ ਨੇ ਆਖਿਆ ਸੀ ਕਿ ਤੁਹਾਡਾ ਭੋਜਨ ਹੀ ਤੁਹਾਡੀ ਦੁਆਈ ਦਾ ਕੰਮ ਕਰਨਾ ਚਾਹੀਦਾ ਹੈ। ਹੁਣ ਇਹ ਗੱਲ ਵਿਗਿਆਨਕ ਤੌਰ ਤੇ ਸਿੱਧ ਹੋ ਚੁਕੀ ਹੈ ਕਿ ਸੰਤੁਲਿਤ ਭੋਜਨ ਸ਼ਰੀਰਿਕ ਅਤੇ ਮਾਨਸਿਕ ਸਿਹਤ ਦੋਨਾਂ ਲਈ ਬਹੁਤ ਜ਼ਰੂਰੀ ਹੈ। ਸੰਤੁਲਿਤ ਭੋਜਨ ਦੀ ਅਣਹੋਂਦ ਨਾਲ ਸ਼ਰੀਰ ਤੇ ਦਿਮਾਗ ਦੇ ਕਈ ਜਰੂਰੀ ਕੈਮੀਕਲ ਘੱਟ ਵੱਧ ਸਕਦੇ ਹਨ ਜਿਹੜੇ ਕਿ ਮਨੋ-ਵਿਕਾਰ ਵੀ ਪੈਦਾ ਕਰ ਸਕਦੇ ਹਨ। ਅਨਿਯਮਿਤ ਭੋਜਨ ਵਿਅਕਤੀ ਨੂੰ ਚਿੜਚਿੜਾ ਬਣਾ ਸਕਦਾ ਹੈ। ਅੱਜਕਲ੍ਹ ਜ਼ਿੰਦਗੀ ਦੀ ਦੌੜ ਭੱਜ ਵਿੱਚ ਬਹੁਤ ਵਿਅਕਤੀ ਸਵੇਰ ਦਾ ਭੋਜਨ (ਨਾਸ਼ਤਾ) ਨਹੀਂ ਕਰਦੇ। ਇਹ ਸ਼ਰਾਸਰ ਗਲਤ ਆਦਤ ਹੈ। ਇੱਕ ਬਹੁਤ ਹੀ ਸਹੀ ਕਹਾਵਤ ਹੈ ਕਿ ਸਵੇਰ ਦਾ ਨਾਸ਼ਤਾ ਰੱਜ ਕੇ ਖਾਓ, ਦੁਪਿਹਰ ਦਾ ਖਾਣਾ ਦਰਮਿਆਨਾ ਅਤੇ ਰਾਤ ਨੂੰ ਘੱਟ ਖਾਓ।

**ਕਸਰਤ ਜਾਂ ਵਰਜਿਸ਼:-** ਵਿਗਿਅਨਕ ਖੋਜ ਨੇ ਇਹ ਸਿੱਧ ਕੀਤਾ ਹੈ ਕਿ ਨਿਯਮਿਤ ਤੋਰ ਤੇ ਕੀਤੀ ਗਈ ਕਸਰਤ ਮਨੁੱਖੀ ਸ਼ਰੀਰ ਤੇ ਦਿਮਾਗ ਵਿੱਚ ਅਜਿਹੀਆਂ ਤਬਦੀਲੀਆਂ ਲਿਆਉਂਦੀ ਹੈ ਜਿਸ ਨਾਲ ਵਿਅਕਤੀ ਖੁਸ਼ ਰਹਿੰਦਾ ਹੈ। ਵਿਅਕਤੀ ਨੂੰ ਤਕਰੀਬਨ 45 ਮਿੰਟ ਕਸਰਤ ਹਫਤੇ ਦੇ ਪੰਜ ਦਿਨ ਜਰੂਰ ਕਰਨੀ ਚਾਹੀਦੀ ਹੈ। ਇਸ ਨਾਲ ਸ਼ਰੀਰਕ ਤੇ ਮਾਨਸਿਕ ਸਿਹਤ ਠੀਕ ਰਹਿੰਦੀ ਹੈ।

**ਕੰਮ ਕਾਰ ਕਰਨਾ:-** ਕਿਸੇ ਨੇ ਕਿੰਨਾ ਠੀਕ ਕਿਹਾ ਹੈ ਕਿ ਤੁਸੀਂ ਉਹ ਕੰਮ ਕਰੋ ਜੋ ਤੁਹਾਨੂੰ ਪਸੰਦ ਹੈ। ਜੇ ਇਸ ਤਰ੍ਹਾਂ ਕਰ ਸਕੋ ਤਾਂ ਜ਼ਿੰਦਗੀ ਭਰ ਤੁਸੀਂ ਖੁਸ਼ ਰਹੋਗੇ। ਕੰਮ ਜ਼ਿੰਦਗੀ ਵਿੱਚ ਬਹੁਤ ਹੀ ਜ਼ਰੂਰੀ ਹੈ। ਕਈ ਲੋਕ ਇਹ ਸੋਚਦੇ ਹਨ ਕਿ ਵਿਹਲਾ ਰਹਿਣਾ ਮੌਜ ਹੈ ਅਤੇ ਖੁਸ਼ ਗਵਾਰ ਹੁੰਦਾ ਹੈ, ਪਰ ਇਹ ਸਚਾਈ ਤੋਂ ਕੋਹਾਂ ਦੂਰ ਹੈ। ਅਸਲੀਅਤ ਇਹ ਹੈ ਕਿ ਵਿਹਲਾ ਰਹਿਣਾ ਜੀਵਨ ਨੂੰ ਬਦਤਰ ਬਣਾ ਦਿੰਦਾ ਹੈ। ਖੁਸ਼ ਰਹਿਣ ਲਈ ਕੰਮ ਕਰਨਾ ਬਹੁਤ ਜਰੂਰੀ ਹੈ। ਆਪਣੀ ਜ਼ਿੰਮੇਵਾਰੀ ਚੰਗੀ ਤਰਾਂ ਨਿਭਾਓ। ਫਰਜ਼ ਤੋਂ

ਨਾ ਭੱਜੋ।

**ਠੀਕ ਨੀਂਦ ਲੈਣੀ**:- ਸਹੀ ਮਾਨਸਿਕ ਸੰਤੁਲਨ ਰੱਖਣ ਲਈ ਸਹੀ ਨੀਂਦ ਲੈਣਾ ਬਹੁਤ ਜਰੂਰੀ ਹੈ। ਔਸਤਨ ਵਿਅਕਤੀ ਨੂੰ ਛੇ ਤੋਂ ਨੌ ਘੰਟੇ ਤੱਕ ਨੀਂਦ ਆਉਂਦੀ ਹੈ। ਬੱਚਿਆਂ ਤੇ ਬਜ਼ੁਰਗਾਂ ਨੂੰ ਥੋੜੀ ਜ਼ਿਆਦਾ ਨੀਂਦ ਦੀ ਲੋੜ ਪੈਂਦੀ ਹੈ। ਜਿੰਨੀ ਕਿਸੇ ਵਿਅਕਤੀ ਨੂੰ ਨੀਂਦ ਦੀ ਲੋੜ ਹੈ ਜੇ ਉਨੀ ਨੀਂਦ ਨਾ ਲਈ ਜਾਵੇ ਤਾਂ ਸੁਭਾਅ ਚਿੜਚਿੜਾ ਹੋ ਜਾਂਦਾ ਹੈ। ਨਿਯਮਿਤ ਸਮੇਂ ਤੇ ਸੌਣਾ ਤੇ ਜਾਗਣਾ ਵੀ ਬਹੁਤ ਲਾਜ਼ਮੀ ਹੈ। ਜੇ ਕਿਸੇ ਨੂੰ ਕਿਸੇ ਫਿਕਰ ਕਾਰਣ ਜਾਂ ਕਿਸੇ ਹੋਰ ਕਾਰਨ ਕਰਕੇ ਕਦੀ ਕਦਾਈ ਨੀਂਦ ਨਹੀਂ ਆਉਂਦੀ ਜਾਂ ਕਾਫੀ ਘੱਟ ਆਉਂਦੀ ਹੈ ਤਾਂ ਬਹੁਤਾ ਫਿਕਰ ਕਰਨ ਦੀ ਲੋੜ ਨਹੀਂ ਹੁੰਦੀ, ਕਿਉਕਿ ਇਹ ਆਪਣੇ ਆਪ ਹੀ ਠੀਕ ਹੋ ਜਾਂਦੀ ਹੈ। ਬਿਨਾਂ ਡਾਕਟਰੀ ਸਲਾਹ ਦੇ ਆਪਣੇ ਆਪ ਕਦੇ ਨੀਂਦ ਦੀ ਦੁਆਈ ਨਹੀਂ ਖਾਣੀ ਚਾਹੀਦੀ।

**ਚੰਗੇ ਲੋਕਾਂ ਨਾਲ ਮੇਲਜੋਲ**:- ਚੰਗੇ ਅਤੇ ਖੁਸ਼ਮਿਜ਼ਾਜ਼ ਲੋਕਾਂ ਨਾਲ ਮੇਲ ਜੋਲ ਰੱਖਣਾ ਵੀ ਖੁਸ਼ੀ ਦਿੰਦਾ ਹੈ। ਇਸ ਦੇ ਉਲਟ ਚਿੜਚਿੜੇ, ਨਕਾਰਾਤਮਕ ਲੋਕਾਂ ਨਾਲ ਮੇਲ ਜੋਲ ਰੱਖਣਾ ਪਰੇਸ਼ਾਨ ਕਰ ਸਕਦਾ ਹੈ। ਇਸ ਲਈ ਖੁਸ਼ ਰਹਿਣ ਲਈ ਚੰਗੇ ਲੋਕਾਂ ਨਾਲ ਵਾਹ ਰੱਖਣਾ ਵੀ ਜਰੂਰੀ ਹੈ। ਲੋੜ ਪੈਣ ਤੇ ਮਦਦ ਲਵੋ ਅਤੇ ਮਦਦ ਦਿਉ।

**ਧਨ ਦੌਲਤ ਦੀ ਸਹੀ ਵਰਤੋਂ**:- ਮਸ਼ਹੂਰ ਅਤੇ ਬਹੁਤ ਚੰਗੀ ਕਹਾਵਤ ਹੈ ਕਿ "ਪੈਸਾ ਇੱਕ ਬਹੁਤ ਵਧੀਆ ਨੌਕਰ ਹੈ ਪਰ ਬਹੁਤ ਭੈੜਾ ਮਾਲਕ।" ਇਸ ਦਾ ਭਾਵ ਇਹ ਹੈ ਕਿ ਸਹੀ ਢੰਗ ਨਾਲ ਵਰਤਿਆ ਧਨ ਬਹੁਤ ਮਦਦਗਾਰ ਸਾਬਿਤ ਹੋ ਸਕਦਾ ਹੈ ਪਰ ਜੇ ਅਸੀ ਇਸ ਦੇ ਗੁਲਾਮ ਬਣ ਜਾਈਏ ਤਾਂ ਇਹ ਬਹੁਤ ਤਕਲੀਫ ਦੇਹ ਸਾਬਤ ਹੋ ਸਕਦਾ ਹੈ ਅਤੇ ਪਰੇਸ਼ਾਨੀ ਪੈਦਾ ਕਰ ਸਕਦਾ ਹੈ। ਆਪਣੇ ਦੇਸ਼ ਵਿੱਚ ਇਹ ਆਮ ਰਿਵਾਜ ਹੈ ਕਿ ਮਾਂ ਬਾਪ ਆਪਣੀਆਂ ਅਗਲੀਆਂ ਆਉਣ ਵਾਲੀਆਂ ਤੇਰਾਂ ਪੁਸ਼ਤਾਂ ਤੱਕ ਦਾ ਫਿਕਰ ਕਰਦੇ ਹਨ ਅਤੇ ਆਪਣਾ ਸਾਰਾ ਜੀਵਨ ਆਪਣੇ ਬੱਚਿਆਂ ਲਈ ਜਾਂ ਆਉਣ ਵਾਲੀਆਂ ਪੀੜੀਆਂ ਦੀ ਭੇਂਟਾ ਚਾੜ੍ਹ ਦਿੰਦੇ ਹਨ ਅਤੇ ਆਪਣੀ ਸਿਹਤ ਤੇ ਖੁਸ਼ੀ ਦਾ ਕਦੇ ਵੀ ਧਿਆਨ ਨਹੀਂ ਕਰਦੇ। ਇਸ ਤਰ੍ਹਾਂ ਨਾਲ ਦੂਹਰਾ ਨੁਕਸਾਨ ਹੁੰਦਾ ਹੈ। ਇੱਕ ਤਾਂ ਵਿਅਕਤੀ ਆਪਣੀ ਖੁਸ਼ੀ ਦਾ ਧਿਆਨ ਨਹੀਂ ਕਰਦਾ ਅਤੇ ਦੂਜਾ ਬੈਠੇ ਬਿਠਾਏ ਵਿਰਾਸਤ ਵਿੱਚ ਮਿਲਣ ਵਾਲੀ ਧੰਨ ਦੌਲਤ ਅਗਲੀ ਪੀੜੀ ਨੂੰ ਬਰਬਾਦ ਕਰ ਦਿੰਦੀ ਹੈ।

**ਸਹੀ ਸ਼ੌਕ ਰੱਖਣੇ**:- ਖੋਜ ਰਾਹੀਂ ਇਹ ਸਿੱਧ ਹੋ ਚੁਕਿਆ ਹੈ ਕਿ ਜੋ ਵਿਅਕਤੀ ਕੋਈ ਸਾਰਥਿਕ ਸ਼ੌਕ (Hobby) ਰੱਖਦਾ ਹੈ ਤਾਂ ਉਹ ਆਮ ਲੋਕਾਂ ਨਾਲੋਂ ਜ਼ਿਆਦਾ ਖੁਸ਼ ਰਹਿੰਦਾ ਹੈ। ਸ਼ੌਕ ਜਿਵੇਂ ਕਿ ਪੇਂਟਿੰਗ ਕਰਨਾ, ਨਚਣਾ, ਗਾਉਣਾ, ਸੰਗੀਤ ਵਜਾਉਣਾ, ਖੇਡਣਾ ਜਾਂ ਕੋਈ ਕਲਾਤਮਕ ਰਚਨਾਵਾਂ ਲਿਖਣਾ ਆਦਿ ਜ਼ਿੰਦਗੀ ਨੂੰ ਕਾਫੀ ਖੁਸ਼ਗਵਾਰ ਬਣਾ ਸਕਦੇ ਹਨ। ਵਧਦੀ ਉਮਰ ਨਾਲ ਨਵੇਂ ਸ਼ੌਕ ਸਿੱਖਣੇ ਚਾਹੀਦੇ ਹਨ ਜਿਵੇਂ ਕਿ ਨਵੀਂ ਭਾਸ਼ਾ ਸਿੱਖਣਾ ਆਦਿ। ਵਿਅਕਤੀ ਨੂੰ ਸਾਰੀ ਉਮਰ ਸਿੱਖਦੇ ਰਹਿਣਾ ਚਾਹੀਦਾ ਹੈ। ਆਪਣੇ ਸ਼ੌਕ ਅਤੇ ਵਿੱਤ ਅਨੁਸਾਰ ਸੈਰ ਸਪਾਟਾ ਅਤੇ ਨਵੀਆਂ ਥਾਵਾਂ ਤੇ ਜਾਣਾ ਵੀ ਖੁਸ਼ੀ ਪ੍ਰਦਾਨ ਕਰਦੇ ਹਨ।

**ਸਹੀ ਜੀਵਨ ਸ਼ੈਲੀ**:- ਚੁਸਤ ਦਰੁਸਤ ਰਹਿਣ ਵਾਲੀ ਅਤੇ ਅਨੁਸ਼ਾਸਨ ਵਾਲੀ ਜ਼ਿੰਦਗੀ ਬੇਹਤਰ ਹੁੰਦੀ ਹੈ। ਆਪਣੀ ਜ਼ਿੰਦਗੀ ਵਿੱਚ ਸਹੀ ਤਰੀਕੇ ਦਾ ਰਹਿਣ ਸਹਿਣ, ਨਸ਼ਿਆਂ ਤੋਂ ਦੂਰ ਰਹਿਣਾ, ਹਰ ਵਕਤ ਦੂਜਿਆਂ ਦੀ ਨਿੰਦਾ ਜਾਂ ਚੁਗਲੀ ਨਾ ਕਰਨੀ, ਮਿਹਨਤ ਕਰਨੀ, ਮਿੱਠਾ ਬੋਲਣਾ, ਲੋਕਾਂ ਅਤੇ ਦੋਸਤਾਂ ਮਿੱਤਰਾਂ ਤੇ ਤਾਹਨੇ ਨਾ ਕਸਣਾ ਅਤੇ ਮਾੜੇ ਲੋਕਾਂ ਤੋਂ ਦੂਰ ਰਹਿਣਾ ਆਦਿ ਚੰਗੀਆਂ ਆਦਤਾਂ ਜ਼ਿੰਦਗੀ ਨੂੰ ਖੁਸ਼ਹਾਲ ਬਣਾਉਂਦੀਆਂ ਹਨ। ਸਮੇਂ ਅਤੇ ਹਾਲਾਤਾਂ ਅਨੁਸਾਰ ਬਦਲੋ ਅਤੇ ਅੱਗੇ ਵਧੋ। ਖੜੋਤ ਤੋਂ ਬਚੋ।

**ਨਾਂਹ ਕਰਨਾ ਸਿੱਖੋ**:-ਅਕਸਰ ਹੀ ਅਸੀਂ ਸ਼ਰਮੋ-ਸ਼ਰਮੀ ਆਪਣੇ ਵਿੱਤ ਤੋਂ ਵੱਧ ਕੇ ਕੰਮਾਂ ਦੀ ਜੁੰਮੇਵਾਰੀ ਲੈ ਲੈਂਦੇ ਹਾਂ ਅਤੇ, ਲੋਕੀ ਕੀ ਕਹਿਣਗੇ ਦੇ ਚੱਕਰ ਵਿੱਚ ਬਹੁਤ ਸਾਰੀਆਂ ਗੱਲਾਂ ਵਿੱਚ ਆਪਾ ਪ੍ਰੇਸ਼ਾਨ ਕਰਦੇ ਹਾਂ। ਇਹ ਸਿਰਫ ਇਸ ਲਈ ਹੁੰਦਾ ਹੈ ਕਿ ਅਸੀਂ ਕਿਸੇ ਨੂੰ ਨਾਂਹ ਨਹੀਂ ਕਰ ਸਕਦੇ। ਇਸ ਲਈ ਜਿੱਥੇ ਅਸੀਂ ਆਪਣੇ ਆਪ ਨੂੰ ਕੁਝ ਕਰਨ ਤੋਂ ਅਸਮਰਥ ਹੁੰਦੇ ਹਾਂ ਤਾਂ ਪਹਿਲਾਂ ਹੀ ਨਾਂਹ ਕਹਿਣੀ ਸਿੱਖੋ ਬਜਾਏ ਕਿ ਪਹਿਲਾਂ ਹਾਂ ਕਰਕੇ ਬਾਅਦ ਵਿੱਚ ਪਰੇਸ਼ਾਨ ਹੋਈਏ।

**ਸਮੇਂ ਦਾ ਸਹੀ ਇਸਤੇਮਾਲ**:- ਜ਼ਿੰਦਗੀ ਵਿੱਚ ਸਮਾਂ ਸੀਮਤ ਹੈ ਅਤੇ ਅਸੀਂ ਇਸ ਨੂੰ ਫਜ਼ੂਲ ਅਤੇ ਨਾਕਾਰਾਤਮਿਕ ਗੱਲਾਂ ਵਿੱਚ ਬਰਬਾਦ ਨਹੀਂ ਕਰ ਸਕਦੇ। ਉਨਾਂ ਖੋਖਲੇ ਵਿਅਕਤੀਆਂ ਤੋਂ ਦੂਰ ਰਹੋ ਜੋ ਆਪਣੇ ਕੰਮ ਕਾਰ ਕਰਕੇ ਵਿਹਲਾ ਸਮਾਂ ਬਿਤਾਉਣ ਲਈ ਤੁਹਾਡੀ ਸਹੂਲੀਅਤ ਨੂੰ ਨਜ਼ਰਅੰਦਾਜ਼ ਕਰਕੇ ਤੁਹਾਡਾ ਸਮਾਂ ਬਰਬਾਦ ਕਰਦੇ ਹਨ ਅਤੇ ਤੁਹਾਨੂੰ ਲੋੜ ਪੈਣ ਤੇ ਦਿਖਾਵੇ ਤੋਂ ਬਿਨਾਂ ਕੋਈ ਠੋਸ ਮਦਦ ਨਹੀਂ ਕਰਦੇ ਅਤੇ ਸਿਰਫ ਤਮਾਸ਼ਾ ਦੇਖਦੇ ਹਨ। ਤੁਹਾਡਾ ਸਮਾਂ ਤੁਹਾਡੇ ਆਪਣੇ ਲਈ, ਤੁਹਾਡੇ ਪਰਿਵਾਰ ਅਤੇ ਚੰਗੇ ਦੋਸਤਾਂ ਮਿੱਤਰਾਂ ਲਈ, ਚੰਗੇ ਕੰਮਾਂ ਕਾਰਾਂ ਲਈ ਅਤੇ ਸਮਾਜ ਜਾਂ ਦੇਸ਼ ਦੀ ਭਲਾਈ ਲਈ ਹੈ। ਸਮੇਂ ਦਾ ਸਹੀ ਇਸਤੇਮਾਲ ਵੀ ਖੁਸ਼ੀ ਦਿੰਦਾ ਹੈ।

**ਸ਼ੁਕਰਗੁਜ਼ਾਰ ਹੋਣਾ**:- ਸਾਨੂੰ ਜ਼ਿੰਦਗੀ ਦਾ ਸ਼ੁਕਰਗੁਜ਼ਾਰ ਹੋਣਾ ਸਿੱਖਣਾ ਚਾਹੀਦਾ ਹੈ ਉਨ੍ਹਾਂ ਸਕਾਰਾਤਮਕ ਗੱਲਾਂ ਲਈ ਜੋ ਸਾਡੇ ਜੀਵਨ ਵਿੱਚ ਹਨ ਬਜਾਏ ਹਰ ਵਕਤ ਆਪਣੀਆਂ ਕਮੀਆਂ ਨੂੰ ਹੀ ਕੋਸਦੇ ਰਹਿਣ ਨਾਲੋਂ। ਕੋਈ ਵੀ ਸਿਹਤਮੰਦ ਵਿਅਕਤੀ ਜੋ ਪੇਟ ਭਰ ਕੇ ਰੋਟੀ ਖਾਂਦਾ ਹੈ ਅਤੇ ਰਾਤ ਨੂੰ ਛੱਤ ਥੱਲੇ ਸੌਂਦਾ ਹੈ ਦੁਨੀਆਂ ਦੇ ਕਰੋੜਾਂ ਲੋਕਾਂ ਤੋਂ ਬਿਹਤਰ ਜ਼ਿੰਦਗੀ ਜੀ ਰਿਹਾ ਹੈ।

**ਸਮਾਜ ਸੇਵਾ/ਭਲਾਈ ਦੇ ਕੰਮ ਕਰਨਾ**:- ਆਪਣੇ ਤੋਂ ਜ਼ਿਆਦਾ ਲੋੜਵੰਦ ਦੁਖੀ ਲੋਕਾਂ ਦੀ ਮਦਦ ਕਰਨਾ, ਦੇਸ਼, ਦੁਨੀਆਂ, ਸਮਾਜ ਭਲਾਈ ਅਤੇ ਸੁਧਾਰ ਦੇ ਸਕਾਰਾਤਮਿਕ ਕੰਮ ਕਰਨੇ ਵੀ ਜ਼ਿੰਦਗੀ ਨੂੰ ਸਾਰਥਕ ਬਣਾਉਂਦੇ ਹਨ ਅਤੇ ਖੁਸ਼ੀ ਦਿੰਦੇ ਹਨ।

**ਮਨ ਨੂੰ ਸਹੀ ਪਾਸੇ ਲਾਉਣਾ**:- ਹਮੇਸ਼ਾ ਸਕਾਰਾਤਮਿਕ ਸੋਚ ਰੱਖੋ, ਨਾਕਾਰਾਤਮਿਕ ਸੋਚ ਨਾ ਰੱਖੋ। ਕਿਸੇ ਨਾਲ ਈਰਖਾ ਨਾ ਕਰੋ। ਕਿਸੇ ਨਾਲ ਆਪਣੀ ਜ਼ਿੰਦਗੀ ਦੀ ਤੁਲਨਾ ਨਾ ਕਰੋ। ਕਹਾਵਤ ਹੈ ਕਿ "ਜ਼ਿੰਦਗੀ ਵਿੱਚ ਲੋਕਾਂ ਨਾਲ ਚੂਹਾ ਦੌੜ ਵਾਲੀ ਦੌੜ ਨਾ ਲਾਉ, ਕਿਉਂਕਿ ਜੇ ਤੁਸੀਂ ਇਸ ਦੌੜ ਵਿੱਚ ਜਿੱਤ ਵੀ ਜਾਂਦੇ ਹੋ ਤਾਂ ਤੁਸੀਂ ਚੂਹਾ ਹੀ ਰਹਿੰਦੇ ਹੋ"। ਹਮੇਸ਼ਾ ਆਲੇ ਦੁਆਲੇ ਦੀ ਖਬਰ ਰੱਖੋ ਪਰ ਆਪਣੇ ਕੰਮ ਨਾਲ ਮਤਲਬ ਰੱਖੋ, ਮਨ ਨੂੰ ਭਟਕਣ ਨਾ ਦਿਓ। ਕਦੇ ਕਿਸੇ ਨਾਲ ਵੈਰ ਦੀ ਭਾਵਨਾ ਨਾ ਰੱਖੋ। ਜੇ ਗਲਤੀ ਹੋ ਜਾਵੇ ਤਾਂ ਮਾਫੀ ਮੰਗਣ ਤੋਂ ਨਾ ਹਿਚਕਿਚਾਓ। ਆਪਣੀ ਮਨ ਦੀ ਸ਼ਾਂਤੀ ਲਈ ਦੂਜਿਆਂ ਦੀਆਂ ਗਲਤੀਆਂ ਮਾਫ ਕਰਨ ਦਾ ਜਿਗਰਾ ਰੱਖੋ। ਬਹੁਤ ਹੀ ਸੋਹਣਾ ਸ਼ੇਅਰ ਹੈ:-

"ਮੈਨੇ ਕੁਛ ਇਸ ਕਦਰ ਜ਼ਿੰਦਗੀ ਕੋ ਆਸਾਨ ਕਰ ਲਿਆ;
ਕੁਛ ਸੇ ਮਾਫੀ ਮਾਂਗ ਲੀ ਔਰ ਕੁਛ ਕੋ ਮਾਫ ਕਰ ਦੀਆ"।

ਦੂਜਿਆਂ ਦਾ ਨਜ਼ਰੀਆ ਖੁਲੇ ਦਿਮਾਗ ਨਾਲ ਸਮਝਣਾ ਅਤੇ ਹਮਦਰਦ ਹੋਣਾ ਵੀ ਬਹੁਤ ਜ਼ਰੂਰੀ ਹੈ। ਕਿਸੇ ਕਿਸਮ ਦੀ ਮੁਸ਼ਕਿਲ ਆਉਣ ਤੇ ਸਿਆਣੇ ਅਤੇ ਭਰੋਸੇਮੰਦ ਵਿਅਕਤੀ ਦੀ ਸਲਾਹ ਜ਼ਰੂਰ ਲਵੋ। ਕਿਸੇ ਵਿਸ਼ੇਸ਼ ਮਸਲੇ ਤੇ ਉਸ ਲਾਈਨ ਦੇ ਮਾਹਰ ਵਿਅਕਤੀ ਤੋਂ ਸਲਾਹ ਲਵੋ। ਬਿਨਾਂ ਸੋਚੇ ਸਮਝੇ ਹਮੇਸ਼ਾ ਆਪਣੇ ਆਪ ਨੂੰ ਸਹੀ ਨਾ ਸਮਝੋ।

**ਵਹਿਮਾਂ ਭਰਮਾਂ ਤੋਂ ਬਚਣਾ**:- ਅਕਸਰ ਹੀ ਬਹੁਤ ਸਾਰੇ ਲੋਕ ਫਜ਼ੂਲ ਦੇ ਧਾਰਮਿਕ ਕਰਮ-ਕਾਂਡ ਅਤੇ ਹੋਰ ਵਹਿਮਾਂ ਭਰਮਾਂ ਵਾਲੇ ਕੰਮਾਂ ਕਾਰਾਂ ਵਿੱਚ ਆਪਣਾ ਬਹੁਤ ਸਾਰਾ ਸਮਾਂ, ਪੈਸਾ ਅਤੇ ਮਨ ਦੀ ਸ਼ਾਂਤੀ ਬਰਬਾਦ ਕਰ ਦਿੰਦੇ ਹਨ। ਬਹੁਤ ਸਾਰੇ ਲੋਕ ਤਾਂ ਸਾਧੂਆਂ ਸੰਤਾਂ ਦੇ ਪਿਛੇ ਲੱਗ ਕੇ ਆਪਣੀ ਅਤੇ ਪਰਿਵਾਰ ਦੀ ਸਾਰੀ ਜ਼ਿੰਦਗੀ ਬਰਬਾਦ ਕਰ ਦਿੰਦੇ ਹਨ। ਇਸ ਲਈ ਇਹ ਸਪਸ਼ਟ ਹੈ ਕਿ ਵਹਿਮਾਂ ਭਰਮਾਂ ਤੋਂ ਬਚਣਾ ਵੀ ਖੁਸ਼ਹਾਲ ਜ਼ਿੰਦਗੀ ਲਈ ਬਹੁਤ ਹੀ ਜ਼ਰੂਰੀ ਹੈ।

**ਸਾਰਾਂਸ਼** ਵਿੱਚ ਇੰਝ ਆਖਿਆ ਜਾ ਸਕਦਾ ਹੈ ਕਿ "ਖੁਸ਼ ਰਹਿਣਾ ਜ਼ਿੰਦਗੀ ਜੀਣ ਦੀ ਇੱਕ ਕਲਾ ਹੈ ਜਿਸ ਵਿੱਚ ਤੁਸੀਂ ਜ਼ਿੰਦਗੀ ਰੂਪੀ ਖੂਬਸੂਰਤ ਅਤੇ ਖੁਸ਼ਬੂ ਖਿਲਾਰਦਾ ਗੁਲਦਸਤਾ ਉਨ੍ਹਾਂ ਫੁਲਾਂ ਤੋਂ ਸਜਾਉਂਦੇ ਹੋ ਜਿਹੜੇ ਕਿ ਤੁਹਾਡੀ ਪਹੁੰਚ ਦੇ ਅੰਦਰ ਹਨ। ਬਹੁਤ ਹੱਦ ਤੱਕ ਖੁਸ਼ ਰਹਿਣਾ ਵਿਅਕਤੀ ਦੇ ਆਪਣੇ ਆਪ ਤੇ ਨਿਰਭਰ ਕਰਦਾ ਹੈ।" ਆਖਿਰ ਵਿੱਚ ਇੱਕ ਬਹੁਤ ਅਹਿਮ ਗੱਲ ਪੱਲੇ ਬੰਨਣ ਯੋਗ ਇਹ ਹੈ ਜ਼ਿੰਦਗੀ ਵਿੱਚ ਖੁਸ਼ੀ ਹੀ ਸਭ ਕੁਛ ਨਹੀਂ ਹੈ ਬਲਕਿ ਕਿਸੇ ਸਮਾਜ ਸੇਵੀ/ਸੁਧਾਰਕ, ਜਾਂ ਇਨਕਲਾਬੀ ਦੀ ਦੁਖਾਂ ਕਸ਼ਟਾਂ ਜਾਂ ਪਰੇਸ਼ਾਨੀਆਂ ਨਾਲ ਭਰੀ ਹੋਈ ਜ਼ਿੰਦਗੀ ਕਿਸੇ ਵਿਹਲੜ ਖੁਸ਼ ਰਹਿਣ ਵਾਲੇ ਸਮਾਜ ਤੋਂ ਭੱਜੇ ਹੋਏ ਸਾਧੂ ਜਾਂ ਨਿਕੰਮੇ ਵਿਅਕਤੀ ਤੋਂ ਹਜ਼ਾਰ ਗੁਣਾ ਚੰਗੀ ਹੈ।

ਪ੍ਰੋਫੈਸਰ ਤੇ ਮੁਖੀ, ਸਾਇਕੈਟਰੀ / ਨਸ਼ਾ ਛੁਡਾਊ ਵਿਭਾਗ,
ਰਜਿੰਦਰਾ ਹਸਪਤਾਲ, ਪਟਿਆਲਾ

## ਅਮਰਦੀਪ ਦੀ ਯਾਦ ਵਿੱਚ 'ਵਿਗਿਆਨ ਰੂਮ' ਦੀ ਉਸਾਰੀ

ਅੱਖੀਆਂ ਨੂੰ ਚਾਨਣ ਚਾਹੀਦਾ
ਨਹੀਂ ਆਦਤ ਨੇਰ੍ਹੇ ਸਹਿਣੇ ਦੀ (ਖਰਲਵੀਰ)

ਅੱਛਰ ਸਿੰਘ ਵਿਰਦੀ (ਖਰਲਵੀਰ) ਅਤੇ ਜਸਵੰਤ ਕੌਰ ਦੇ ਪੁੱਤਰ ਅਮਰਦੀਪ ਸਿੰਘ ਦਾ ਜਨਮ 25 ਸਤੰਬਰ 1971 ਨੂੰ ਇੰਗਲੈਂਡ ਵਿੱਚ ਹੋਇਆ। 1982 ਵਿੱਚ ਅਚਾਨਕ ਉਸ ਦੇ ਦਿਮਾਗ ਦੀ ਨਾੜੀ ਫਟ ਗਈ। ਉਸਦੀ ਜ਼ਿੰਦਗੀ-ਮੌਤ ਦਾ ਘੋਲ ਸ਼ੁਰੂ ਹੋ ਗਿਆ। ਸਮਾਜ ਨੂੰ ਦਿਮਾਗ ਦੇ ਕੰਮ ਕਾਜ, ਬਣਤਰ ਬਾਰੇ ਬਹੁਤ ਘੱਟ ਜਾਣਕਾਰੀ ਹੈ। ਇਹ ਜਾਨਣ ਲਈ ਇਸ ਬਾਰੇ ਪੜ੍ਹਨਾ ਬਹੁਤ ਜਰੂਰੀ ਹੈ। ਅਕਤੂਬਰ 1995 ਵਿੱਚ ਉਸਦੀ ਮੌਤ ਹੋ ਗਈ। ਉਸ ਨੂੰ ਯਾਦ ਕਰਦਿਆਂ ਸਮਾਜ ਨੂੰ ਵਿਗਿਆਨ ਦੇ ਚਾਨਣ ਨਾਲ ਰੁਸ਼ਨਾਉਣ ਲਈ ਅਮਰਦੀਪ ਦੀ ਯਾਦ ਵਿੱਚ ਪਰਿਵਾਰ ਵੱਲੋਂ ਸ. ਮਿਡਲ ਸਕੂਲ, ਖਰਲ ਖੁਰਦ ਨੇੜੇ ਟਾਂਡਾ ਉੜਮੁੜ ਤਹਿ. ਦਸੂਹਾ ਜ਼ਿਲ੍ਹਾ ਹੁਸ਼ਿਆਰਪੁਰ ਵਿਖੇ ਇੱਕ ਸਾਇੰਸ ਰੂਮ ਦੀ ਉਸਾਰੀ ਕਰਵਾਈ ਗਈ ਹੈ। ਜਿਸਦਾ ਉਦਘਾਟਨ 23 ਮਾਰਚ 1916 ਨੂੰ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਸੂਬਾ ਆਗੂ ਹਰਿੰਦਰ ਲਾਲੀ ਕਰਨਗੇ।

# ਕਿਹੜੇ ਦਿਨ... ਕੀ?

**2 ਮਾਰਚ :** –ਰੇਡੀਓ ਐਕਟੀਵਿਟੀ ਦੀ ਖੋਜ (1896)

– ਪਾਇਨੀਅਰ–10 (ਸੂਰਜੀ ਮੰਡਲ ਨੂੰ ਪਾਰ ਕਰਨ ਵਾਲਾ ਪਹਿਲਾ ਪੁਲਾੜੀ ਵਾਹਨ) ਦੀ ਉਡਾਣ

**3 ਮਾਰਚ :** –ਟੈਲੀਫੋਨ ਦੇ ਖੋਜੀ ਗਰਾਹਮ ਬੈੱਲ ਦਾ ਜਨਮ (1847)

**8 ਮਾਰਚ:** –ਕੌਮਾਂਤਰੀ ਔਰਤ ਦਿਵਸ

**13 ਮਾਰਚ :** –ਊਧਮ ਸਿੰਘ ਨੇ ਸਰ ਮਾਈਕਲ ਓਡਵਾਇਰ ਨੂੰ ਗੋਲੀ ਮਾਰੀ (1940)

**14 ਮਾਰਚ:** –ਮਹਾਨ ਵਿਗਿਆਨੀ ਅਲਬਰਟ ਆਈਨਸਟਾਈਨ ਦਾ ਜਨਮ (1879)

**15 ਮਾਰਚ :** –ਵਿਸ਼ਵ ਖਪਤਕਾਰ ਹੱਕ ਦਿਵਸ

**18 ਮਾਰਚ :** –ਬਰਤਾਨਵੀ ਹਕੂਮਤ ਨੇ ਕਾਲਾ ਕਾਨੂੰਨ ਰੋਲਟ ਐਕਟ ਪਾਸ ਕੀਤਾ (1919)

**20 ਮਾਰਚ :-** ਆਈਨ ਸਟਾਈਨ ਨੇ ਸਾਪੇਖਤਾਵਾਦ ਦਾ ਸਿਧਾਂਤ ਪੇਸ਼ ਕੀਤਾ (1916)

**21 ਮਾਰਚ :** –ਨਸਲਵਾਦ ਵਿਰੋਧੀ ਦਿਵਸ

**22 ਮਾਰਚ :** –ਵਿਸ਼ਵ ਪਾਣੀ ਦਿਵਸ

**23 ਮਾਰਚ :** –ਸ਼ਹੀਦ ਊਧਮ ਸਿੰਘ, ਰਾਜਗੁਰੂ ਅਤੇ ਸੁਖਦੇਵ ਨੂੰ ਬਰਤਾਨਵੀ ਹਕੂਮਤ ਵੱਲੋਂ ਫਾਂਸੀ (1931)

–ਇਨਕਲਾਬੀ ਕਵੀ ਪਾਸ਼ ਦਾ ਫਿਰਕਾਪ੍ਰਸਤਾਂ ਵੱਲੋਂ ਕਤਲ

**25 ਮਾਰਚ :** –ਸੂਰਜ ਗ੍ਰਹਿਣ ਦੀ ਪਹਿਲੀ ਫੋਟੋ ਖਿੱਚੀ ਗਈ (1857)

**26 ਮਾਰਚ :** –ਡਾ. ਜੋਨਜ਼ ਸਾਕ ਨੇ ਪੋਲੀਓ ਬੂੰਦਾਂ ਦੀ ਖੋਜ ਕੀਤੀ (1953)

**27 ਮਾਰਚ :** –ਵਿਸ਼ਵ ਰੰਗ ਮੰਚ ਦਿਵਸ

**28 ਮਾਰਚ :** –ਜਨਮ ਦਿਨ ਰੂਸੀ ਲੇਖਕ ਮੈਕਸਿਮ ਗੋਰਕੀ (1868)(ਸੰਸਾਰ ਪ੍ਰਸਿੱਧ ਪੁਸਤਕ ਮਾਂ ਦੇ ਰਚੇਤਾ)

**29 ਮਾਰਚ :** –ਮੰਗਲ ਪਾਂਡੇ ਵੱਲੋਂ ਅੰਗਰੇਜ ਅਫਸਰ ਨੂੰ ਗੋਲੀ ਮਾਰਣ ਨਾਲ 1857 ਦੇ ਗ਼ਦਰ ਦੀ ਸ਼ੁਰੂਆਤ

**7 ਅਪ੍ਰੈਲ :**–ਵਿਸ਼ਵ ਸਿਹਤ ਦਿਵਸ

**8 ਅਪ੍ਰੈਲ :**–ਮੰਗਲ ਪਾਂਡੇ ਨੂੰ ਫਾਂਸੀ (1857)

–ਭਗਤ ਸਿੰਘ ਅਤੇ ਬੀ.ਕੇ. ਦੱਤ ਵੱਲੋਂ 'ਪਬਲਿਕ ਸੇਫਟੀ ਬਿਲ' ਅਤੇ 'ਇੰਡਸਟਰੀਅਲ ਡਿਸਪਊਟ ਬਿਲ' ਦੇ ਵਿਰੋਧ ਵਿੱਚ ਅਸੈਂਬਲੀ ਵਿਚ ਬੰਬ ਸੁੱਟਿਆ ਗਿਆ

**10 ਅਪ੍ਰੈਲ :** –ਡਾ. ਅਬਰਾਹਮ ਟੀ. ਕਾਵੂਰ (ਤਰਕਸ਼ੀਲ ਲਹਿਰ ਦੇ ਮੋਢੀ) ਦਾ ਜਨਮ (1898)

**13 ਅਪ੍ਰੈਲ :** –ਜਲ੍ਹਿਆਂਵਾਲਾ ਬਾਗ ਗੋਲੀ ਕਾਂਡ (1919)

**19 ਅਪ੍ਰੈਲ :** –ਭਾਰਤ ਦਾ ਪਹਿਲਾ ਪੁਲਾੜੀ ਉਪਗ੍ਰਹਿ 'ਆਰੀਆਂ ਭੱਟ' ਪੁਲਾੜ ਵਿੱਚ ਛੱਡਿਆ ਗਿਆ (1975)

**20 ਅਪ੍ਰੈਲ :** –ਜਨਮ ਇਨਕਲਾਬੀ ਕਵੀ ਸੰਤ ਰਾਮ ਉਦਾਸੀ

**22 ਅਪ੍ਰੈਲ :** –ਰੂਸੀ ਇਨਕਲਾਬ ਦੇ ਆਗੂ ਵੀ.ਆਈ. ਲੈਨਿਨ ਦਾ ਜਨਮ (1870)

–ਵਿਸ਼ਵ ਧਰਤ ਦਿਵਸ

**23 ਅਪ੍ਰੈਲ :** –ਵਿਸ਼ਵ ਪੁਸਤਕ ਦਿਵਸ

## ਮੈਂ ਤਾਰਿਆਂ ਦਾ ਸਫ਼ਰ....

ਮੈਂ ਸਦਾ ਲੇਖਕ ਬਣਨਾ ਚਾਹੁੰਦਾ ਸੀ। ਕਾਰਲ ਸੀਗਨ ਵਾਂਗ ਵਿਗਿਆਨ ਦਾ ਲੇਖਕ। ਖੈਰ, ਮੇਰੇ ਹਿੱਸੇ ਇਹ ਚਿੱਠੀ ਲਿਖਣਾ ਆਇਆ।

ਮਨੁੱਖ ਦੀ ਕੀਮਤ ਉਸਦੀ ਫੌਰੀ ਪਛਾਣ ਅਤੇ ਫੌਰੀ ਸੰਭਾਵਨਾ ਤੱਕ ਮਹਿਦੂਦ ਕਰ ਦਿੱਤੀ ਗਈ ਹੈ – ਇੱਕ ਵੋਟ, ਇੱਕ ਹਿੰਦਸਾ ਜਾਂ ਕੋਈ ਬੇਜਾਨ ਸ਼ੈਅ। ਮਨੁੱਖ ਨੂੰ ਸੋਚਵਾਨ ਵਜੋਂ ਚਿਤਵਿਆ ਹੀ ਨਹੀਂ ਗਿਆ।

ਮੈਂ ਮੌਤ ਤੋਂ ਬਾਅਦ ਦੀਆਂ ਕਹਾਣੀਆਂ, ਭੂਤਾਂ ਜਾਂ ਰੂਹਾਂ ਵਿੱਚ ਯਕੀਨ ਨਹੀਂ ਕਰਦਾ, ਮੈਨੂੰ ਇੱਕੋ ਯਕੀਨ ਹੈ, ਮੈਨੂੰ ਭਰੋਸਾ ਹੈ ਕਿ ਮੈਂ ਤਾਰਿਆਂ ਦਾ ਸਫ਼ਰ ਕਰ ਸਕਦਾ ਹਾਂ ਅਤੇ ਦੁਨੀਆਂ ਦੇ ਭੇਤ ਖੋਲ ਸਕਦਾ ਹਾਂ।

ਰੋਹਿਤ ਵੇਮੂਲਾ

(ਆਖਰੀ ਚਿੱਠੀ ਦੇ ਕੁੱਝ ਅੰਸ਼)

## ਇਕਾਈ ਸਹਾਇਤਾ

ਇਕਾਈ ਫਗਵਾੜਾ : ਹੈਡਮਾਸਟਰ ਗਿਆਨ ਚੰਦ ਦੇ ਬੇਟੇ ਸ਼ੰਨੀ ਦੇ ਵਿਆਹ ਦੀ ਖੁਸ਼ੀ ਵਿੱਚ ਡਾ. ਮੁਨੀਸ਼ਾ ਸੋਨੀਆਂ ਵੱਲੋਂ 3000 ਚਰਨ ਦਾਸ ਜੀ ਵੱਲੋਂ ਆਪਣੀ ਬੇਟੀ ਮਨਪ੍ਰੀਤ ਦੇ ਵਿਆਹ ਦੀ ਖੁਸ਼ੀ ਵਿੱਚ 1000 ਰੁਪਏ

# 'ਓਪਰੀ ਕਸਰ' ਦੀਆਂ ਮੇਖਾਂ



**ਅਮਰ ਨਾਥ**

ਇੱਕ ਪਿੰਡ ਵਿੱਚ ਵਸਦੇ ਰਸਦੇ ਪਰਿਵਾਰ ਵਿੱਚ ਦੋ ਕੁ ਸਾਲ ਤੋਂ ਅਜੀਬੋ ਗਰੀਬ ਘਟਨਾਵਾਂ ਵਾਪਰ ਰਹੀਆਂ ਸਨ। ਕਦੇ ਕੱਪੜੇ ਗੁੰਮ ਹੋ ਜਾਂਦੇ ਸਨ ਤੇ ਕਦੇ ਵਸਤਾਂ ਚੋਰੀ ਹੋ ਜਾਂਦੀਆਂ ਸਨ। ਦੋ ਕੁ ਸਾਲ ਪਹਿਲਾਂ ਇਕਲੌਤਾ ਬੇਟਾ ਕਿਸੇ ਨੇ ਅਗਵਾ ਕਰ ਲਿਆ ਸੀ ਪਰ ਬੱਚਾ ਆਪਣੀ ਸਿਆਣਪ ਤੇ ਚੁਸਤੀ ਨਾਲ ਬਚ ਆਇਆ ਸੀ। ਉਸ ਦਿਨ ਤੋਂ ਹੀ ਬੱਚਾ ਪ੍ਰੇਸ਼ਾਨ ਰਹਿਣ ਲੱਗ ਪਿਆ ਸੀ। ਉਸ ਦੀ ਇਸ ਪ੍ਰੇਸ਼ਾਨੀ ਦਾ ਸਬੱਬ ਤਾਂ ਸਾਰੇ ਪਰਿਵਾਰ ਨੂੰ ਪਤਾ ਸੀ ਤੇ ਉਹ ਆਪਣੇ ਵੱਲੋਂ ਉਸ ਦਾ ਧਿਆਨ ਠੀਕ ਪਾਸੇ ਲਾਉਣ ਲਈ ਯਤਨ ਵੀ ਜੁਟਾਉਂਦੇ ਸਨ ਪਰ ਗੱਲ ਨਹੀਂ ਸੀ ਬਣਦੀ। ਬੱਚਾ ਕਦੇ ਸਕੂਲ ਜਾਣ ਤੋਂ ਟਾਲਾ ਵੱਟਦਾ, ਕਦੇ ਘਰੇ ਰਹਿਣ ਦੀ ਜਿੱਦ ਕਰਦਾ ਤੇ ਕਦੇ ਰਾਤ ਭਰ ਜਾਗਦਾ ਰਹਿੰਦਾ।

ਉਸਦੇ ਮਾਂ-ਬਾਪ ਸਾਂਝੇ ਪਰਿਵਾਰ 'ਚ ਰਹਿੰਦੇ ਸਨ। ਪਰਿਵਾਰਾਂ ਦੇ ਇਕੱਠ 'ਚ ਸਮੱਸਿਆਵਾਂ ਵੀ ਵੱਖਰੀਆਂ ਹੁੰਦੀਆਂ ਸਨ। ਆਪਣੇ ਬੱਚੇ ਦੇ ਇਲਾਜ ਲਈ ਉਨ੍ਹਾਂ ਪਹਿਲਾਂ ਡਾਕਟਰਾਂ ਤੱਕ ਪਹੁੰਚ ਕੀਤੀ ਤੇ ਫਿਰ ਕੋਈ ਫਰਕ ਨਾ ਪੈਂਦਾ ਦੇਖ ਕੇ ਸਿਆਣਿਆਂ, ਤਾਂਤਰਿਕਾਂ ਦੇ ਦਰਾਂ ਦਾ ਰਾਹ ਨਾਪ ਲਿਆ। ਤਾਂਤਰਿਕਾਂ ਕਾਫੀ ਸਮਾਂ ਪਰਿਵਾਰ ਨੂੰ ਅੰਧ ਵਿਸ਼ਵਾਸਾਂ 'ਚ ਫਸਾ ਕੇ ਧੰਨ ਬਟੋਰਦੇ ਰਹੇ। ਪਰ ਬੱਚੇ ਦੀ ਬਾਲਤ ਵਿੱਚ ਸੁਧਾਰ ਨਹੀਂ ਸੀ ਹੋ ਰਿਹਾ। ਇਸੇ ਦੌਰੇ ਦੇ ਚਲਦਿਆਂ ਬੱਚੇ ਨਾਲ ਅਜੀਬ ਗਰੀਬ ਘਟਨਾਵਾਂ ਵਾਪਰਨੀਆਂ ਆਰੰਭ ਹੋ ਗਈਆਂ।

ਇੱਕ ਦਿਨ ਸਵੇਰ ਸਾਰ ਹੀ ਬੱਚਾ ਲਹੂ ਲੁਹਾਣ ਹੋਇਆ ਪਿਆ ਸੀ ਤੇ ਉੱਚੀ ਉੱਚੀ ਰੋ ਰਿਹਾ ਸੀ। ਜਦ ਮਾਪਿਆਂ ਨੇ ਵੇਖਿਆ ਤਾਂ ਉਸ ਦੀ ਲੱਤ ਵਿੱਚ ਦੋ ਮੇਖਾਂ ਖੁੱਭੀਆਂ ਹੋਈਆਂ ਸਨ। ਜਿਨ੍ਹਾਂ 'ਚੋਂ ਖੂਨ ਸਿੰਮ ਰਿਹਾ ਸੀ। ਉਨ੍ਹਾਂ ਜਲਦੀ ਨਾਲ ਬੱਚੇ ਨੂੰ ਚੁੱਕਿਆ ਤੇ ਹਸਪਤਾਲ ਲੈ ਗਏ। ਡਾਕਟਰਾਂ ਨੇ ਲੱਤ 'ਚੋਂ ਮੇਖਾਂ ਕੱਢੀਆਂ ਤੇ ਦਿਨ ਭਰ ਉਸ ਦਾ ਇਲਾਜ ਕਰਕੇ ਸ਼ਾਮ ਨੂੰ ਘਰ ਭੇਜ ਦਿੱਤਾ। ਇਹ ਵਰਤਾਰਾ ਵੇਖ ਕੇ ਪਰਿਵਾਰ ਨੂੰ ਹੋਰ ਫਿਕਰ ਪੈ ਗਿਆ। ਉਨ੍ਹਾਂ ਬੱਚੇ ਦਾ ਵਧੇਰੇ ਧਿਆਨ ਰੱਖਣਾ ਸ਼ੁਰੂ ਕਰ ਦਿੱਤਾ। ਅਜੇ 10 ਕੁ ਹੀ ਦਿਨ ਵਾਪਰੇ ਸਨ ਕਿ ਜਦ ਬੱਚਾ ਸਕੂਲੋਂ ਪਰਤਿਆਂ ਤਾਂ ਬੂਟ ਜੁਰਾਬਾਂ ਉਤਾਰਦਿਆਂ ਉਸ ਦੀ ਅੱਡੀ ਵਿੱਚ ਮੇਖਾਂ ਲੱਗੀਆਂ ਮੁੜ ਮਿਲੀਆਂ। ਖੂਨ ਨਾਲ ਜੁਰਾਬ ਲੱਥ ਪੱਥ ਹੋ ਗਈ ਸੀ। ਮਾਪਿਆਂ ਨੇ ਜਲਦੀ ਨਾਲ ਉਸ ਨੂੰ ਹਸਪਤਾਲ ਪਹੁੰਚਾਇਆ ਤੇ ਮੇਖਾਂ ਕਢਵਾਈਆਂ। ਇਸੇ ਦੌਰਾਨ ਉਨ੍ਹਾਂ ਬੱਚੇ ਨੂੰ ਮਾਨਸਿਕ ਰੋਗ ਦਾ ਮਾਹਰ ਡਾਕਟਰਾਂ ਨਾਲ ਵੀ ਮਿਲਾਇਆ ਤੇ ਉਸਦੀ ਕੌਂਸਲਿੰਗ ਵੀ ਕਰਵਾਈ। ਬੱਚੇ ਦੀ ਮਾਨਸਿਕ ਹਾਲਤ ਵਿੱਚ ਕੁਝ ਫਰਕ ਪਿਆ ਪਰ ਮੇਖਾਂ ਵੱਜਣ ਦੀਆਂ ਘਟਨਾਵਾਂ ਨਹੀਂ ਰੁਕੀਆਂ। ਬੱਚੇ ਦੇ ਇਲਾਜ ਤੇ ਘਟਨਾਵਾਂ ਦੀ ਫਿਕਰਮੰਦੀ ਦੇ ਚਲਦਿਆਂ ਪਰਿਵਾਰ ਦੀ ਆਪਸੀ ਤਣਾ-ਤਣੀ ਵੀ ਸ਼ੁਰੂ ਹੋ ਗਈ ਸੀ। ਬਾਹਰੋਂ ਕੋਈ ਵਿਅਕਤੀ ਉਨ੍ਹਾਂ ਦੇ ਘਰ ਕਿਸੇ ਕੰਮ ਆਉਂਦਾ ਜਾਂ ਕੋਈ ਸੁਨੇਹਾ ਜਾਂ ਫੋਨ ਵੀ ਆਉਂਦਾ ਤਾਂ ਮਾਪਿਆਂ ਨੂੰ ਫਿਕਰ ਪੈ ਜਾਂਦਾ ਕਿ ਕੋਈ ਬੁਰੀ ਘਟਨਾ ਦੀ ਖ਼ਬਰ ਨਾ ਹੋਵੇ। ਇਸੇ ਦੌਰਾਨ ਘਰ ਵਿੱਚ ਗੁੰਮ ਹੋਈਆਂ ਵਸਤਾਂ ਤੇ ਕੱਪੜੇ ਕੱਟੇ ਜਾਣ ਦੀਆਂ ਰਹੱਸਮਈ ਘਟਨਾਵਾਂ ਨੇ ਪਰਿਵਾਰ ਨੂੰ ਹੋਰ ਵੀ ਡਰਾ ਦਿੱਤਾ।

ਮਾਪਿਆਂ ਦੇ ਸੁਪਨੇ ਵਿੱਚ ਵੀ ਬੱਚੇ ਦੇ ਪੈਰਾਂ ਜਾਂ ਲੱਤਾਂ 'ਚ ਖੁੱਭੀਆਂ ਮੇਖਾਂ ਤੇ ਸਿੰਮ ਰਹੇ ਖੂਨ ਦੇ ਸੁਪਨੇ ਆਉਂਦੇ। ਉਨ੍ਹਾਂ ਦੇ ਦਿਨਾਂ ਦਾ ਚੈਨ ਅਤੇ ਰਾਤਾਂ ਦੀ ਨੀਂਦ ਉੱਡ ਪੁੱਡ ਗਈ ਸੀ। ਕਿਸੇ ਸਨੇਹੀ ਨੇ ਪਰਿਵਾਰ ਨੂੰ ਤਰਕਸ਼ੀਲ ਸੁਸਾਇਟੀ ਦੀ ਦੱਸ ਪਾਈ। ਜਦ ਉਨ੍ਹਾਂ ਸਾਡੇ ਨਾਲ ਸੰਪਰਕ ਕੀਤਾ ਤਾਂ ਅਸੀਂ ਪਰਿਵਾਰ ਦੀ ਮਨੋਸਥਿਤੀ ਨੂੰ ਦੇਖਦਿਆਂ ਤੁਰੰਤ ਪੜਤਾਲ ਦਾ ਫੈਸਲਾ ਲਿਆ ਤੇ ਆਪਣੇ ਮੈਂਬਰਾਂ ਨੂੰ ਲੈ ਕੇ ਪਰਿਵਾਰ ਨੂੰ ਜਾ ਮਿਲੇ। ਪਰਿਵਾਰ ਪੜ੍ਹਿਆ ਲਿਖਿਆ ਸੀ ਪਰ ਫਿਰ ਵੀ ਉਨ੍ਹਾਂ ਨੂੰ ਆਪਣੇ ਘਰ ਵਿੱਚ ਵਾਪਰ ਰਹੀਆਂ ਘਟਨਾਵਾਂ ਤੇ ਬੱਚੇ ਦੀ ਮਨੋਸਥਿਤੀ ਦੀ ਕੋਈ ਸਮਝ ਨਹੀਂ ਸੀ ਆ ਰਹੀ। ਬੱਚਾ ਅਗਵਾ ਹੋਣ ਤੋ ਬਾਅਦ ਆਪਣੇ ਮਾਪਿਆਂ ਨਾਲ ਕੋਈ ਬਹੁਤੀ ਗੱਲ ਨਹੀਂ ਸੀ ਕਰਦਾ। ਉਸਦਾ ਖਾਣ-ਪੀਣ ਵੀ ਪਹਿਲਾ ਵਾਲਾ ਨਹੀਂ ਸੀ ਰਿਹਾ। ਪੜ੍ਹਾਈ ਵਿੱਚ ਵੀ ਉਸ ਦਾ ਧਿਆਨ ਘੱਟ ਹੀ ਲਗਦਾ ਸੀ ਇਸੇ ਲਈ ਮਾਪੇ ਉਸ ਵੱਲੋਂ ਕਹੀ ਗਈ ਗੱਲ ਨੂੰ ਬਹੁਤੀ ਵਾਰ ਉਸ ਦੀ ਡਰੀ ਹੋਈ ਮਨੋਸਥਿਤੀ ਨਾਲ ਜੋੜ ਕੇ ਹੀ ਵੇਖਦੇ ਸਨ। ਮਾਪੇ ਆਪਣੇ ਬੱਚੇ ਦੀ ਇਲਾਜ ਲਈ ਹਰ ਤਰ੍ਹਾਂ ਦਾ ਸਹਿਯੋਗ ਕਰਨ ਲਈ ਤਿਆਰ ਸਨ। ਉਨ੍ਹਾਂ ਸਾਨੂੰ ਆਪਣੇ ਸਾਂਝੇ ਪਰਿਵਾਰ ਦੀਆਂ ਮੁਸ਼ਕਿਲਾਂ ਦਾ ਵਖਿਆਨ ਵੀ ਸੁਣਾਇਆ ਤੇ ਨਾਲ ਹੀ ਬੱਚੇ ਦੀ ਮਾਨਸਿਕ ਹਾਲਤ ਦੀਆਂ ਸਮੇਂ ਸਮੇਂ ਤੇ ਬਦਲੀਆਂ ਪ੍ਰਸਥਿਤੀਆਂ ਦੀ ਜਾਣਕਾਰੀ ਵੀ ਦਿੱਤੀ। ਪਹਿਲੇ ਦਿਨ ਅਸੀਂ ਬੱਚੇ ਦੇ ਮਾਤਾ

ਪਿਤਾ ਤੇ ਪਰਿਵਾਰ ਦੇ ਬਾਕੀ ਮੈਂਬਰਾਂ ਨਾਲ ਖੁਲ੍ਹੀ ਗੱਲ ਬਾਤ ਕੀਤੀ। ਵਾਪਸੀ ਤੇ ਅਸੀਂ ਬੱਚੇ ਨੂੰ ਇਹ ਹੌਂਸਲਾ ਜਰੂਰ ਦੇ ਆਏ ਕਿ ਅਸੀਂ ਇੱਕ ਦਿਨ ਛੱਡ ਕੇ ਮੁੜ ਆਵਾਂਗੇ ਤੇ ਫਿਰ ਤੇਰੇ ਮਸਲੇ ਦਾ ਹੱਲ ਕਰ ਦਿਆਂਗੇ।

ਰਸਤੇ ਵਿੱਚ ਆਉਂਦਿਆਂ ਅਸੀਂ ਇਸ ਕੇਸ ਬਾਰੇ ਵੱਖ ਵੱਖ ਪਹਿਲੂਆਂ ਬਾਰੇ ਚਰਚਾ ਕੀਤੀ ਤੇ ਵਿਚਾਰਿਆ ਕਿ ਉਹ ਕਿਹੜੇ ਕਾਰਣ ਹੋ ਸਕਦੇ ਹਨ ਜਿਹੜੇ ਬੱਚੇ ਦੀ ਵਿਗੜ ਰਹੀ ਮਨੋਸਥਿਤੀ ਤੇ ਘਟਨਾਵਾਂ ਲਈ ਜਿੰਮੇਵਾਰ ਹੋ ਸਕਦੇ ਹਨ। ਬੱਚੇ ਤੇ ਪਰਿਵਾਰ ਨਾਲ ਸਾਡੀ ਮੁਲਾਕਾਤ ਮੁੜ ਅਗਲੇ ਦਿਨ ਹੀ ਹੋ ਗਈ। ਜਦ ਉਸਦੇ ਮਾਪੇ ਬੱਚੇ ਸਮੇਤ ਸਾਡੇ ਪਾਸੇ ਹੀ ਆ ਗਏ। ਬੱਚੇ ਨੇ ਆਪਣੇ ਮਾਪਿਆਂ ਕੋਲ ਸਾਨੂੰ ਮਿਲਾਉਣ ਦੀ ਮੰਗ ਰੱਖੀ ਸੀ। ਅਸੀਂ ਬੱਚੇ ਦੇ ਇਸ ਵਤੀਰੇ ਨੂੰ ਹਾਂ ਪੱਖੀ ਪਹਿਲੂ ਤੇ ਵੇਖਦਿਆਂ ਇਕੱਲੇ ਰੂਪ 'ਚ ਉਸ ਨਾਲ ਗੱਲਬਾਤ ਚਲਾਈ। ਬੱਚਾ ਵੀ ਘਰ ਵਿੱਚ ਵਾਪਰਦੀਆਂ ਘਟਨਾਵਾਂ ਤੋਂ ਪਰੇਸ਼ਾਨ ਸੀ ਤੇ ਉਸ ਦੇ ਮਨ ਵਿੱਚ ਇਹ ਡਰ ਬੈਠ ਗਿਆ ਸੀ ਕਿ ਪਤਾ ਨਹੀਂ ਕਦੇ ਤੇ ਕਿਸ ਘੜੀ ਉਸ ਦੇ ਪੈਰ ਤੇ ਲੱਤ ਦੇ ਕਿਸੇ ਹਿੱਸੇ ਵਿੱਚ ਮੇਖਾਂ ਚੁੱਭ ਜਾਣ ਤੇ ਖੂਨ ਨਿਕਲਣਾ ਸ਼ੁਰੂ ਹੋ ਜਾਵੇ। ਉਸ ਨੇ ਆਪਣੀ ਬੁੱਧੀ ਅਨੁਸਾਰ ਪਰਿਵਾਰ 'ਚ ਵਾਪਰਦੀਆਂ ਘਟਨਾਵਾਂ ਬਾਰੇ ਦੱਸਿਆ। ਪਰਿਵਾਰ ਵਿੱਚ ਮੈਂਬਰਾਂ ਦਾ ਆਪਸ ਵਿੱਚ ਗਿਲਾ ਸ਼ਿਕਵਾ ਤੇ ਮਹਿਮਾਨਾਂ ਦੇ ਆਉਣ 'ਤੇ ਵਰਤਿਆਂ ਜਾਂਦਾ ਨਸ਼-ਪਾਣੀ ਅੱਖਰਦਾ ਸੀ। ਉਹ ਅਜਿਹੇ ਸਮੇਂ ਹੁੰਦੀ ਖੱਜਲ ਖੁਆਰੀ ਤੇ ਰੌਲੇ ਰੱਬੇ ਨੂੰ ਆਪਣੇ ਮਨ 'ਤੇ ਲਾ ਲੈਂਦਾ ਸੀ।

ਅਗਵਾ ਵਾਲੀ ਘਟਨਾ ਤੇ ਪਹਿਲਾਂ ਉਹ ਪੜ੍ਹਨ ਵਿੱਚ ਪੂਰਾ ਧਿਆਨ ਲਗਾਉਂਦਾ ਸੀ ਤੇ ਆਪਣੀ ਕਲਾਸ ਦੇ ਹੁਸ਼ਿਆਰ ਵਿਦਿਆਰਥੀਆਂ ਵਿੱਚੋਂ ਇੱਕ ਸੀ ਪ੍ਰੰਤੂ ਹੌਲੀ ਹੌਲੀ ਮਾਨਸਿਕ ਬੋਝ ਤੇ ਘਰ ਦੀਆਂ ਹਾਲਤਾਂ ਤੇ ਬਦਲਣ ਨਾਲ ਉਸ ਦਾ ਧਿਆਨ ਪੜ੍ਹਾਈ ਵੱਲੋਂ ਹਟ ਕੇ ਘਰ ਦੇ ਮਸਲਿਆਂ, ਪਰਿਵਾਰਕ ਮੈਂਬਰਾਂ ਦੀ ਤਣਾ-ਤਣੀ ਤੇ ਆਪਣੇ ਆਪ 'ਚ ਉਲਝਦੇ ਰਹਿਣ 'ਚ ਲਗਾ ਲਿਆ। ਸਕੂਲ ਵਿੱਚ ਵੀ ਉਸ ਨੂੰ ਆਪਣੇ ਅਧਿਆਪਕਾਂ ਤੋਂ ਕੋਈ ਸਹਿਯੋਗ ਤੇ ਹਮਦਰਦੀ ਨਹੀਂ ਸੀ ਮਿਲਦੀ ਜਿਸ ਦੀ ਉਹ ਆਸ ਰਖਦਾ ਸੀ। ਉਸ ਦੇ ਮਨ ਨੂੰ ਇਸ ਟੁੱਟੀ ਉਮੀਦ ਨੇ ਵੀ ਠੇਸ ਪਹੁੰਚਾਈ ਸੀ। ਘਟਨਾਵਾਂ ਦੇ ਵਾਪਰਦਿਆਂ ਹੀ ਉਸ ਨੇ ਇੱਕ-ਦੋ ਵਾਰ ਆਪਣੇ ਮਾਪਿਆਂ ਨੂੰ ਸਕੂਲ ਬਦਲਣ ਬਾਰੇ ਵੀ ਕਿਹਾ ਸੀ ਪਰ ਮਾਪਿਆਂ ਨੇ ਇਹ ਸੋਚ ਕੇ ਉਸ ਦਾ ਸਕੂਲ ਨਾ ਬਦਲਿਆਂ ਕਿ ਉਹ ਸ਼ੁਰੂ ਤੋਂ ਹੀ ਉਸ ਸਕੂਲ ਵਿੱਚ ਪੜ੍ਹਦਾ ਸੀ ਤੇ ਉੱਥੇ ਉਸ ਦੇ ਸੰਗੀ ਸਾਥੀਆਂ ਦੀ ਗਿਣਤੀ ਵੀ ਜਿਆਦਾ ਸੀ।

ਉਂਜ ਉਸ ਬੱਚੇ ਦਾ ਇਹ ਮੰਨਣਾ ਸੀ ਕਿ ਪਰਿਵਾਰ ਤੇ ਹੋਰ ਰਿਸ਼ਤੇਦਾਰਾਂ ਵਾਂਗ ਉਸ ਮਗਰ ਕੋਈ 'ਓਪਰੀ ਸ਼ੈਅ' ਲੱਗੀ ਹੋਈ ਸੀ ਜਿਸ ਦਾ ਮਕਸਦ ਪਰਿਵਾਰ ਨਾਲ ਕੋਈ ਦੁਸ਼ਮਣੀ ਕੱਢਣਾ ਸੀ ਉਸੇ ਕਸਰ ਦੇ ਪ੍ਰਕੋਪ ਨਾਲ ਹੀ ਇਹ ਘਟਨਾਵਾਂ ਵਾਪਰਦੀਆਂ ਸਨ। ਬੱਚਾ ਅਕਸਰ ਹੀ ਦਿਨ ਵੇਲੇ ਵੀ ਡਰ ਜਾਂਦਾ ਸੀ। ਉਸ ਨੇ ਦੱਸਿਆ ਕਿ ਉਸ ਨੂੰ ਇਸ ਬਾਰੇ ਕੁਝ ਵੀ ਪਤਾ ਨਹੀਂ ਲਗਦਾ ਕਿ ਕਦ ਉਸਦੇ ਪੈਰ ਜਾਂ ਲੱਤ ਦੇ ਕਿਸੇ ਹਿੱਸੇ ਵਿੱਚ ਮੇਖਾਂ ਆ ਕੇ ਖੁੱਭ ਜਾਣ ਤੇ ਲਹੂ ਨਿਕਲਣਾ ਸ਼ੁਰੂ ਹੋ ਜਾਵੇ। ਬੱਚੇ ਨਾਲ ਹੋਈ ਇਸ ਚਰਚਾ ਉਪਰੰਤ ਅਸੀਂ ਮਾਪਿਆਂ ਨਾਲ ਕੁਝ ਹੋਰ ਮੁੱਦੇ ਵੀ ਵਿਚਾਰੇ। ਮਾਂ-ਬਾਪ ਨੇ ਆਪਣੇ ਵੱਲੋਂ ਹਰ ਤਰ੍ਹਾਂ ਦੇ ਸਹਿਯੋਗ ਤੇ ਸਮਝੌਤ ਦੀ ਤਈਦ ਕੀਤੀ। ਉਨ੍ਹਾਂ ਦੇ ਮਨ ਵਿੱਚ ਵੀ ਓਪਰੀ ਸ਼ੈਅ ਵਾਲੀ ਗੱਲ ਡੂੰਘੀ ਧਸੀ ਹੋਈ ਸੀ। ਆਪਸ ਵਿੱਚ ਚਰਚਾ ਕਰਕੇ ਅਸੀਂ ਕੇਸ ਨੂੰ ਹੱਲ ਕਰਨ ਦੇ ਆਖਰੀ ਪੜ੍ਹਾਅ 'ਚ ਬੱਚੇ ਨੂੰ ਆਪਣੇ ਪਾਸ ਬੁਲਾ ਕੇ ਸੰਮੋਹਨ ਪ੍ਰਕਿਰਿਆ ਸ਼ੁਰੂ ਕਰ ਦਿੱਤੀ। ਬੱਚੇ ਦਾ ਪੂਰਾ ਸਹਿਯੋਗ ਰਿਹਾ। ਉਹ ਜਲਦੀ ਹੀ ਸੰਮੋਹਣ ਨੀਂਦ 'ਚ ਚਲਾ ਗਿਆ। ਸਾਡੇ ਸੁਝਾਵਾਂ ਦਾ ਹੁੰਗਾਰਾ ਭਰਦਾ ਰਿਹਾ। ਅਸੀਂ ਆਪਣੇ ਸੁਝਾਵਾਂ ਨਾਲ ਬੱਚੇ ਨੂੰ ਅੱਗੇ ਤੋਂ ਬਿਲਕੁਲ ਤੰਦਰੁਸਤ ਰਹਿਣ, ਓਪਰੀ ਸ਼ੈਅ ਦੇ ਪ੍ਰਭਾਵ ਤੋਂ ਮੁਕਤ ਹੋਣ ਤੇ ਪੜ੍ਹਾਈ ਵੱਲ ਮੁੜ ਧਿਆਨ ਦੇਣ ਦੇ ਸੁਝਾਵ ਵਾਰ ਵਾਰ ਦਿੱਤੇ। ਬੱਚੇ ਨੇ ਵੀ ਇਸੇ ਪ੍ਰਕਿਰਿਆ ਦੌਰਾਨ ਮੇਖਾਂ ਖੁੱਭਣ ਵਾਲੀ ਘਟਨਾ ਨਾ ਹੋਣ ਦਾ ਹੁੰਗਾਰਾ ਭਰਿਆ। ਸੰਮੋਹਣ ਵਾਲੀ ਪ੍ਰਕਿਰਿਆ ਅਸੀਂ ਦੋ ਵਾਰ ਦੁਹਰਾਈ। ਦੂਸਰੀ ਵਾਰ ਸੰਮੋਹਣ 'ਚ ਬੱਚੇ ਦਾ ਉਤਸ਼ਾਹ ਤੇ ਹੁਗਾਰਾ ਹੈਰਾਨੀਜਨਕ ਸੀ। ਸੰਮੋਹਣ 'ਚੋਂ ਉੱਠਣ ਉਪਰੰਤ ਬੱਚਾ ਮਾਨਸਿਕ ਤੌਰ 'ਤੇ ਬਿਲਕੁਲ ਤੰਦਰੁਸਤ ਜਾਪ ਰਿਹਾ ਸੀ। ਸਾਡੇ ਵੱਲ ਬੱਚੇ ਦੇ ਅਚੇਤ ਮਨ ਦੀਆਂ ਇਛਾਵਾਂ ਦੀ ਪੂਰਤੀ ਲਈ ਮਾਪਿਆਂ ਨੂੰ ਉਸਦਾ ਪੂਰਾ ਧਿਆਨ ਰੱਖਣ, ਸਕੂਲ ਬਦਲੀ ਕਰਨ ਤੇ ਪਰਿਵਾਰ 'ਚ ਸਹਿਯੋਗ ਹਮਦਰਦੀ ਦਾ ਮਹੌਲ ਬਣਾਈ ਰੱਖਣ ਦੇ ਦਿੱਤੇ ਸੁਝਾਵਾਂ ਨੂੰ ਉਨ੍ਹਾਂ ਖੁਸ਼ੀ ਨਾਲ ਸਵੀਕਾਰ ਕਰ ਲਿਆ। ਮਾਪਿਆਂ ਵੱਲੋਂ ਸਹਿਯੋਗ ਤੇ ਸਾਡੀ ਕੌਂਸਲਿੰਗ ਦਾ ਸੁਖਦ ਸਿੱਟਾ ਇਹ ਨਿਕਲਿਆ ਕਿ ਅੱਜ ਦੋ ਸਾਲ ਬੀਤ ਜਾਣ ਉਪਰੰਤ ਵੀ ਉਸ ਪਰਿਵਾਰ 'ਚ ਕੋਈ ਰਹੱਸਮਈ ਘਟਨਾ ਨਹੀਂ ਵਾਪਰੀ ਤੇ ਬੱਚੇ ਦੇ ਮੇਖਾਂ ਖੁੱਭਣ ਵਾਲੀਆਂ ਘਟਨਾਵਾਂ ਬਿਲਕੁਲ ਬੰਦ ਹੋ ਗਈਆਂ। ਉਹ ਬੱਚਾ ਹੁਣ ਆਪਣੇ ਸਕੂਲ ਦੇ ਹੁਸ਼ਿਆਰ ਵਿਦਿਆਰਥੀਆਂ 'ਚੋਂ ਇੱਕ ਹੈ। ਹੁਣ ਪਰਿਵਾਰ ਦੇ ਸਾਰੇ ਮੈਂਬਰ ਆਪਸੀ ਮੇਲ ਮਿਲਾਪ 'ਤੇ ਖੁਸ਼ੀ ਨਾਲ ਰਹਿ ਰਹੇ ਹਨ।

**ਸੰਪਰਕ** - 96461-28800

# ਵਿਦੇਸ਼ਾਂ ਵਿੱਚ ਤਰਕਸ਼ੀਲ ਸੰਸਥਾਵਾਂ ਦੀ ਪਹਿਲ ਕਦਮੀ



**ਬਲਵਿੰਦਰ ਬਰਨਾਲਾ**

ਤਰਕਸ਼ੀਲ ਸੁਸਾਇਟੀ ਪੰਜਾਬ ਦੀ 1984'ਚ ਸਥਾਪਤੀ ਤੋਂ ਬਾਅਦ ਇਸਦਾ ਪ੍ਰਭਾਵ ਪੰਜਾਬ ਤੋਂ ਬਾਹਰ ਕੌਮੀ ਅਤੇ ਕੌਮਾਂਤਰੀ ਪੱਧਰ ਤੇ ਵੀ ਕਬੂਲਿਆ ਜਾ ਰਿਹਾ। ਸੁਸਾਇਟੀ ਵੱਲੋਂ ਛਪਦਾ ਤਰਕਸ਼ੀਲ ਰਸ਼ਾਲਾ ਹੁਣ ਹਿੰਦੀ ਅਤੇ ਪੰਜਾਬੀ ਦੋ ਭਾਸ਼ਾਵਾਂ ਵਿੱਚ ਛਪਦਾ ਹੈ ਅਤੇ ਇਹ ਇੰਗਲੈਂਡ,ਕਨੇਡਾ, ਨਿਊਜ਼ੀਲੈਂਡ, ਆਸਟਰੇਲੀਆ,ਇਟਲੀ ਆਦਿ ਬਹੁਤ ਸਾਰੇ ਦੇਸ਼ਾਂ ਵਿੱਚ ਪੜ੍ਹਿਆਂ ਜਾ ਰਿਹਾ। 1997 ਵਿੱਚ ਮੇਰੀ ਪਹਿਲੀ ਇੰਗਲੈਂਡ ਫੇਰੀ ਦੌਰਾਨ ਏਸੀਅਨ ਰੈਸ਼ਨਾਲਿਸ਼ਟ ਸੁਸਾਇਟੀ ਗਰੇਟ ਬਰਿਟਨ ਦੀ ਸਥਾਪਨਾ ਹੋਈ ਜਿਸਦੇ ਪਹਿਲੇ ਪ੍ਰਧਾਨ ਅੱਛਰ ਸਿੰਘ ਖਰਲਵੀਰ(ਕਵੈਂਟਰੀ) ਅਤੇ ਡਾ: ਹਰੀਸ਼ ਮਲਹੋਤਰਾ ਜਰਨਲ ਸਕੱਤਰ(ਬਰਮਿੰਘਮ) ਬਣੇ। ਇਸਨੇ ਆਪਣੀਆਂ ਬ੍ਰਾਂਚਾਂ ਲੈਸ਼ਟਰ, ਕਵੈਂਟਰੀ, ਡਰਬੀ, ਬਰਮਿੰਘਮ ਅਤੇ ਲੀਡ ਸਹਿਰਾਂ ਵਿੱਚ ਬਣਾਈਆਂ। ਇਸਦੇ ਪਸਾਰੇ ਲਈ ਮੈਂ ਲੰਡਨ ਤੋਂ ਗਲਾਸਗੋ ਅਤੇ ਕਵੈਂਟਰੀ ਤੋਂ ਬਰੇਡਫੋਰਡ ਲੀਡ ਤੱਕ ਖਰਲਵੀਰ ਵੱਲੋਂ ਪਹਿਲਾਂ ਹੀ ਤਹਿਸੁਦਾ ਪ੍ਰੋਗਰਾਮਾਂ ਵਿੱਚ ਬਤੌਰ ਬੁਲਾਰੇ ਸ਼ਿਰਕਤ ਕੀਤੀ। ਇਸਦੇ ਮੁਢਲੇ ਮੈਂਬਰਾਂ ਵਿਚ ਭਗਵੰਤ ਸਿੰਘ, ਲਵਕੇਸ਼ ਪਰਾਸ਼ਰ, ਸਚਦੇਵ ਵਿਰਦੀ, ਤਾਰੀ ਅਟਵਾਲ, ਸੁਰਿੰਦਰ ਵਿਰਦੀ, ਸ਼ੀਰਾ ਬਰਮਿੰਘਮ, ਸੁਰਿੰਦਰ ਔਜ਼ਲਾ, ਦਿਲਬਾਗ ਗਿੱਲ, ਸੋਹਣ ਸਿੰਘ ਸ਼ੀਤਲ, ਤਾਰਾ ਸਿੰਘ, ਦਵਿੰਦਰ ਨੌਰਾ, ਅੱਛਰ ਸਿੰਘ ਖਰਲਵੀਰ, ਮੋਹਣ ਸਿੰਘ ਕਵੈਂਟਰੀ ਆਦਿ ਸਾਥੀ ਸ਼ਾਮਲ ਸਨ। ਜਿੱਥੇ ਇਹਨਾਂ ਸਾਥੀਆਂ ਨੇ ਇੰਗਲੈਂਡ ਵਿੱਚ ਭਰਵਾਂ ਕੰਮ ਕੀਤਾ ਉਥੇ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਮੌਜੂਦਾ ਦਫਤਰ ਲਈ ਜਗ੍ਹਾਂ ਖਰੀਦਣ ਅਤੇ ਤਰਕਸ਼ੀਲ ਰਸ਼ਾਲੇ ਦੀ ਸਥਾਪਤੀ ਲਈ ਵੀ ਅਹਿਮ ਭੂਮਿਕਾ ਨਿਭਾਈ। ਦੂਸਰੀ ਫੇਰੀ ਦੌਰਾਨ ਇਸ ਜਗ੍ਹਾਂ ਵਾਸਤੇ ਜਿੱਥੇ ਆਰਥਿਕ ਮਦਦ ਦਿੱਤੀ ਉਥੇ ਏਸ਼ੀਅਨ ਰੈਸ਼ਨਾਲਿਸਟ ਸੁਸਾਇਟੀ ਬਰਿਟਨ ਵਲੋਂ ਆਪਣੀਆਂ ਇਕਾਈਆਂ ਵਿਚ ਲੈਕਚਰ ਵੀ ਅਯੋਜਤ ਕਰਵਾਏ। ਤਰਕਸ਼ੀਲ ਸੁਸਾਇਟੀ ਦੇ ਸੂਬਾ ਆਗੂ ਹਰਿੰਦਰ ਲਾਲੀ ਅਤੇ ਇਕਾਈ ਬਰਨਾਲਾ ਦੇ ਪ੍ਰਧਾਨ ਜ਼ੋਰਾ ਖਿਆਲੀ ਦੀ ਆਮਦ ਤੇ ਵੀ ਇਹਨਾਂ ਸੈਮੀਨਾਰ ਅਯੋਜਤ ਕੀਤੇ। ਇਹ ਸਾਥੀ ਤਰਕਸ਼ੀਲ ਸੁਸਾਇਟੀ ਦੇ ਕੰਮ ਤੋਂ ਇਸ ਕਦਰ ਪ੍ਰਭਾਵਤ ਹੋਏ ਕਿ ਸਾਥੀ ਭਗਵੰਤ ਯੂ.ਕੇ. ਨੇ ਤਾਂ ਬਰਨਾਲਾ ਵਿਖੇ ਬਣ ਰਹੇ ਤਰਕਸ਼ੀਲ ਕੰਪਲੈਕਸ ਦੇ ਪੂਰੇ ਪ੍ਰੋਜੈਕਟ ਦੀ ਜ਼ੁੰਮੇਵਾਰੀ ਲੈਣ ਦੀ ਖੁਸ਼ੀ ਭਰੀ ਖਬਰ ਕਨੇਡਾ ਵਿਖੇ ਜਦ ਮੈਂ ਅਜੇ ਵੈਨਕੂਵਰ ਪੁਜਿਆ ਹੀ ਸੀ ਦੇ ਦਿੱਤੀ ਅਤੇ ਨਾਲ ਉਹਨਾਂ ਦਾ ਵਡੱਪਣ ਰਿਹਾ ਕਿ ਉਹਨਾ ਕੀ ਦੇਣਾ ਸੀ ਇਸਨੂੰ ਅੱਗੇ ਨਾ ਦੱਸਣ ਦੀ ਤਕੀਦ ਵੀ ਕੀਤੀ ਕਿਉਂਕਿ ਉਹਨਾਂ ਦਾ ਨਵੰਬਰ ਮਹੀਨੇ ਹਿੰਦੋਸਤਾਨ ਆਉਣ ਦਾ ਪ੍ਰੋਗਰਾਮ ਸੀ। ਸੁਸਾਇਟੀ ਲਈ ਪਹਿਲਾ ਕੰਪਿਊਟਰ ਸਾਥੀ ਤਾਰੀ ਅਟਵਾਲ ਨੇ ਹੀ ਲੈ ਕੇ ਦਿੱਤਾ। ਅੱਜ ਇਹ ਸਾਰੇ ਸਾਥੀ ਤਰਕਸ਼ੀਲਤਾ ਦੇ ਪ੍ਰਚਾਰ ਅਤੇ ਪ੍ਰਸਾਰ ਲਈ ਪੂਰੇ ਸਰਗਰਮ ਹਨ। ਯੂ.ਕੇ. ਵਿੱਚ ਅਖਬਾਰੀ ਇਸ਼ਤਿਹਾਰਾਂ ਰਾਹੀ ਕਿਸਮਤ ਦੱਸਣ ਵਾਲੇ ਅਤੇ ਲੱਖਾਂ ਪੌਂਡ ਕਮਾਉਣ ਵਾਲੇ ਇੱਕ ਅਖੌਤੀ ਸਾਧ ਨੂੰ ਅਦਾਲਤੀ ਪ੍ਰਕਿਰਿਆਂ ਰਾਹੀਂ ਨੌ ਸਾਲ ਦੀ ਸਜ਼ਾ ਦਿਵਾਉਣ ਵਿੱਚ ਸਫਲ ਹੋਏ ਹਨ।

ਦੂਸਰਾ ਨਾਮ ਤਰਕਸ਼ੀਲ ਕਲਚਰਲ ਸੁਸਾਇਟੀ ਵੈਨਕੂਵਰ,ਕਨੇਡਾ ਦਾ ਆਉਂਦਾ ਹੈ ਜਿਸਦੀ ਅਗਵਾਈ ਸਾਥੀ ਅਵਤਾਰ ਸਿੰਘ ਗਿੱਲ ਕਰ ਰਹੇ ਹਨ। ਇਹ ਸਾਥੀ ਹਰ ਸਾਲ ਭਾਰੀ ਖਰਚੇ ਨਾਲ ਇਕ ਤਰਕਸ਼ੀਲ ਮੇਲਾ ਆਯੋਜਿਤ ਕਰਦੇ ਹਨ। ਮੈਂ ਅਤੇ ਸਾਥੀ ਰਜਿੰਦਰ ਭਦੌੜ ਇਹਨਾਂ ਮੇਲਿਆਂ ਵਿਚ ਇਹਨਾਂ ਸਾਥੀਆਂ ਦੇ ਸੱਦੇ ਤੇ ਭਾਰਤ ਤੋਂ ਬਤੌਰ ਮੁਖ ਬੁਲਾਰੇ ਵਜੋਂ ਸ਼ਿਰਕਤ ਕਰ ਚੁਕੇ ਹਾਂ। ਮੇਰੀ ਇਹ ਕਨੇਡਾ ਦੀ ਤੀਸਰੀ ਫੇਰੀ ਹੈ ਅਤੇ ਤਿੰਨੇ ਵਾਰ ਮੈਨੂੰ ਤਰਕਸ਼ੀਲ ਕਲਚਰਲ ਸੁਸਾਇਟੀ ਵੈਨਕੂਵਰ ਦੇ ਸਾਰੇ ਸਾਥੀਆਂ ਨੂੰ ਸੰਬੋਧਤ ਕਰਨ ਦਾ ਮੌਕਾ ਮਿਲਿਆ। 2005 ਵਿੱਚ ਮੈਂ ਬੈਲ ਆਰਟ ਸੈਂਟਰ ਸਰੀ ਦੇ ਖਚਾ ਖਚਾ ਭਰੇ ਹਾਲ ਵਿਚ ਇਹਨਾਂ ਵਲੋਂ ਅਯੋਜਤ ਮੇਲੇ ਨੂੰ ਸੰਬੋਧਤ ਕੀਤਾ। 2013 ਵਿੱਚ ਇਹਨਾ ਦੇ ਹੀ ਸੱਦੇ ਉਪਰ ਮੈਂ ਇਕ ਹੋਰ ਬੈਂਕਟ ਹਾਲ ਵਿੱਚ ਅਯੋਜਤ 'ਤਰਕਸ਼ੀਲਤਾ ਦੀ ਮੌਜੂਦਾ ਵਿਗਿਆਨਿਕ ਯੁਗ ਵਿੱਚ ਸਾਰਥਿਕਤਾ' ਵਿਸ਼ੇ ਉਪਰ 400 ਤੋਂ ਉਪਰ ਹਾਜ਼ਰੀਨ ਸਰੋਤਿਆਂ ਦੇ ਰੂ ਬ ਰੂ ਹੋਇਆ। ਇਸ ਵਿੱਚ ਐਬਟਫੋਰਡ ਤੋਂ ਸਾਥੀ ਜਗਰੂਪ ਧਾਲੀਵਾਲ( ਸਾਬਕਾ ਪ੍ਰਧਾਨ ਸੁਸਾਇਟੀ), ਗੁਰਪ੍ਰੀਤ ਭਦੌੜ, ਬਲਦੇਵ ਭਦੌੜ ਸਭ ਆਪਣੇ ਸਾਥੀਆਂ ਸਮੇਤ ਸ਼ਾਮਲ ਸਨ। 2015 ਦਾ ਤਰਕਸ਼ੀਲ ਮੇਲਾ 13 ਸਤੰਬਰ ਨੂੰ ਸੈਕੰਡਰੀ ਸਕੂਲ ਨਾਰਥ ਡੈਲਟਾ ਸਰੀ ਵਿਖੇ ਅਯੋਜ਼ਤ ਕੀਤਾ ਗਿਆ। ਨਾਟਕਾਂ ਦਾ ਅਯੋਜਨ ਅਤੇ ਨਿਰਦੇਸ਼ਨਾ ਗੁਰਮੇਲ ਗਿੱਲ ਵੱਲੋਂ ਕੀਤੀ ਗਈ। ਗੁਰਪ੍ਰੀਤ ਭਦੌੜ ਅਤੇ ਬਲਦੇਵ ਭਦੌੜ ਵੱਲੋਂ ਜਾਦੂ ਦੇ ਟਰਿਕ ਵਿਖਾਏ ਗਏ। ਮੈਂ ਇਸ ਵਿਚ ਬਤੌਰ ਮੁਖ ਬੁਲਾਰੇ ਵਜੋਂ ਆਪਣੀ ਹਾਜ਼ਰੀ ਲਵਾਈ। ਸਾਥੀ ਅਵਤਾਰ ਗਿੱਲ ਨੇ ਸਭ ਦਾ ਧੰਨਵਾਦ ਕੀਤਾ। ਰੇਡੀਓ ਰੈਡ ਐਫ ਦੀ ਨਿੱਘੀ ਹੋਸਟ ਮਨਜੀਤ ਕੰਗ ਵੀ ਇਸ ਵਿਚ ਹਾਜ਼ਰ ਸੀ

ਅਤੇ ਮੌਕੇ ਤੇ ਹੀ ਉਹਨਾਂ ਤੁਰੰਤ ਮੈਨੂੰ 'ਤਰਕਸ਼ੀਲਤਾ ਤੇ ਅੰਧਵਿਸ਼ਵਾਸ' ਵਿਸ਼ੇ ਤੇ ਬੋਲਣ ਲਈ ਸੱਦਾ ਦਿੱਤਾ। ਦੋ ਘੰਟੇ ਰੇਡੀਓ ਰਾਹੀਂ ਵਿਚਾਰ ਵਟਾਂਦਰਾ ਕੀਤਾ। ਮੇਰੀ ਵੈਨਕੂਵਰ ਫੇਰੀ ਦੌਰਾਨ ਸਾਥੀ ਅਵਤਾਰ ਗਿੱਲ ਹੋਰਾਂ ਵਲੋਂ ਤਰਕਸ਼ੀਲ ਮੈਂਬਰਾਂ ਨਾਲ ਮੀਟਿੰਗ ਸਾਂਝੀਆਂ ਕਰਵਾਈਆਂ ਗਈਆਂ ਅਤੇ ਐਬਟਸਫੋਰਡ ਵਿਖੇ ਸਾਥੀ ਜਗਰੂਪ ਧਾਲੀਵਾਲ,ਗੁਰਪ੍ਰੀਤ ਭਦੌੜ,ਬਲਦੇਵ ਭਦੌੜ ਵੱਲੋਂ ਉਥੋਂ ਦੇ ਤਰਕਸ਼ੀਲ ਮੈਬਰਾਂ ਨਾਲ ਮੀਟਿੰਗ ਕਰਵਾਈ ਗਈ। ਸਾਥੀ ਗੁਰਸ਼ਰਨ ਗਿੱਲ ਨੇ ਤਰਕਸ਼ੀਲ ਦਫਤਰ ਬਰਨਾਲਾ ਲਈ ਸਬਮਰਸ਼ੀਬਲ ਮੋਟਰ 2001 ਵਿਚ ਲਵਾਈ ਸੀ। ਸਾਥੀ ਜਸਵਿੰਦਰ ਹੇਅਰ ਮੀਤ ਪ੍ਰਧਾਨ ਨੇ ਮੇਰੀ ਅਪੀਲ ਤੇ ਪੰਜਾਹ ਹਜ਼ਾਰ ਰੁਪਏ ਤਰਕਸ਼ੀਲ ਭਵਨ ਲਈ ਦੇਣ ਦਾ ਵੀ ਐਲਾਨ ਕੀਤਾ।

ਪਰੋਗਰੈਸਿਵ ਕਲਚਰ ਅਸੋਸੀਏਸ਼ਨ ਕੈਲਗਰੀ,ਕਨੇਡਾ ਵੀ ਕੈਲਗਰੀ ਵਿੱਚ ਤਰਕਸ਼ੀਲ ਸਰਗਰਮੀਆਂ ਕਰਦੀ ਆ ਰਹੀ ਹੈ। ਇਸਦੀ ਅਗਵਾਈ ਕਰਨ ਵਾਲੇ ਮਾਸਟਰ ਭਜਨ ਗਿੱਲ ਤਰਕਸ਼ੀਲ ਇਕਾਈ ਲੁਧਿਆਣਾ ਦੇ ਸੀਨੀਅਰ ਮੈਂਬਰ ਰਹਿ ਚੁੱਕੇ ਹਨ। ਉਹਨਾਂ ਦੀ ਅਗਵਾਈ ਵਿਚ 26 ਸਤੰਬਰ ਨੂੰ ਤਰਕਸ਼ੀਲ ਨਾਟਕਾਂ ਦਾ ਅਯੋਜ਼ਨ ਕੀਤਾ ਗਿਆ। ਮੇਰੇ ਕੈਲਗਰੀ ਪੁੱਜਣ ਤੇ ਇਸ ਅਸੋਸੀਏਸ਼ਨ ਵੱਲੋਂ ਸੈਮੀਨਾਰ ਅਯੋਜਤ ਕੀਤਾ ਗਿਆ। ਇਸ ਸੈਮੀਨਾਰ ਦੀ ਸਕੱਤਰੀ ਮਾਸਟਰ ਭਜਨ ਗਿੱਲ ਦੀ ਹੋਣਹਾਰ ਬੇਟੀ ਕਮਲ ਪੰਧੇਰ ਵਲੋਂ ਬਾਖੂਬੀ ਨਿਭਾਈ ਗਈ। ਇਸ ਵਿਚ ਸ਼ਿਰਕਤ ਕਰਨ ਵਾਲਿਆਂ ਵਿੱਚ ਰੇਡੀਓ ਰੈਡ ਐਫ ਐਮ ਕੈਲਗਰੀ ਦੇ ਹੋਸਟ ਰਿਸ਼ੀ ਨਾਗਰ, ਸਿੱਖ ਵਿਰਸਾ ਦੇ ਐਡੀਟਰ ਹਰਚਰਨ ਪਰਿਹਾਰ, ਟੀ ਵੀ ਹੋਸਟ ਰਮਨਜੀਤ ਸ਼ਾਮਲ ਸਨ। ਸਰੋਕਾਰਾਂ ਦੀ ਅਵਾਜ਼ ਅਖਬਾਰ ਜਿਸਦੇ ਸੰਪਾਦਕ ਅਤੇ ਮਾਲਕ ਹਰਬੰਸ ਸਿੰਘ ਬਰਾਮਪਟਨ ਹਨ, ਜੋ ਪ੍ਰਗਤੀਸ਼ੀਲ ਕਦਰਾਂ ਕੀਮਤਾਂ ਨੂੰ ਸਮਰਪਤ ਅਖਬਾਰ ਹੈ, ਵਿੱਚ ਲਗਾਤਾਰ 'ਸੰਤਾ,ਬਾਬਿਆਂ,ਜੋਤਸ਼ੀਆਂ ਅਤੇ ਤਾਂਤਰਿਕਾਂ ਨੂੰ ਚਣੌਤੀ' ਦੇ ਹੈਡਿੰਗ ਅਧੀਨ ਮਾਸਟਰ ਭਜਨ ਗਿੱਲ ਵੱਲੋਂ ਸੁਸਾਇਟੀ ਦੀਆਂ 23 ਸ਼ਰਤਾ ਨੂੰ ਬਿਆਨਦਾ ਇਸ਼ਤਿਆਰ ਛਾਪਿਆ ਜਾਂਦਾ ਹੈ।

ਤਰਕਸ਼ੀਲ ਸਰਗਰਮੀਆਂ ਦਾ ਅਗਲਾ ਕੇਂਦਰ ਨਾਰਥ ਅਮਰੀਕਨ ਤਰਕਸ਼ੀਲ ਸੁਸਾਇਟੀ ਉਨਟਾਰੀਓ, ਕਨੇਡਾ ਹੈ। ਇਸਦੇ ਸੀਨੀਅਰ ਮੈਂਬਰਾਂ ਵਿੱਚ ਸਾਥੀ ਬਲਰਾਜ ਸ਼ੋਕਰ,ਬਲਦੇਵ ਰਹਿਪਾ, ਡਾ: ਬਲਜਿੰਦਰ ਸੇਖੋਂ, ਨਛੱਤਰ ਬਦੇਸ਼ਾ, ਨਿਰਮਲ ਸੰਧੂ, ਸੁਰਜੀਤ ਸਹੋਤਾ, ਸੋਹਣ ਢੀਂਡਸਾ, ਨਵਕਿਰਨ, ਕੁਲਦੀਪ ਚਾਹਲ,ਹਰਬੰਸ ਮੱਲੀ,ਹਰਜੀਤ ਬੇਦੀ ਆਦਿ ਹਨ। ਡਾ: ਬਲਜਿੰਦਰ ਸੇਖੋਂ ਇਸਦੇ ਪ੍ਰਧਾਨ ਹਨ ਜੋ ਖੇਤੀਬਾੜੀ ਯੂਨੀਵਰਸਿਟੀ ਲੁਧਿਆਣਾ ਵਿਚ ਬਤੌਰ ਲੈਕਚਰਰ ਸੇਵਾਵਾਂ ਨਿਭਾ ਚੁੱਕੇ ਹਨ। ਹੁਣ ਸਾਬਕਾ ਪੀ.ਸੀ.ਐਮ.ਐਸ ਅਧਿਕਾਰੀ ਡਾ: ਹਰਦੀਪ ਲੁਧਿਆਣਾ, ਪਟਿਆਲਾ ਤੋਂ ਸਾਬਕਾ ਟੀ ਐਸ ਪੀ ਮੈਂਬਰ ਮੋਹਨ ਸਿੰਘ ਵੀ ਇਸ ਕਾਫਲੇ ਵਿਚ ਸ਼ਾਮਲ ਹੋ ਰਹੇ ਹਨ। ਹਰ ਸਾਲ ਜਿਥੇ ਇਸ ਸੁਸਾਇਟੀ ਵੱਲੋਂ ਕਰਤਾਰ ਸਿੰਘ ਸਰਾਭਾ, ਸ਼ਹੀਦ ਭਗਤ ਸਿੰਘ ਦੀ ਯਾਦ ਨੂੰ ਸਮਰਪਤ ਸੈਮੀਨਾਰ ਅਯੋਜਤ ਕੀਤੇ ਜਾਂਦੇ ਹਨ ਉਥੇ ਤਰਕਸ਼ੀਲ ਨਾਟਕ ਮੇਲਾ ਵੀ ਕਰਵਾਇਆ ਜਾਂਦਾ ਹੈ। 2013 ਦੇ ਤਰਕਸ਼ੀਲ ਮੇਲੇ ਵਿੱਚ ਮੈਂ ਬਤੌਰ ਮੁਖ ਬੁਲਾਰੇ ਵਜੋਂ ਸ਼ਿਰਕਤ ਕੀਤੀ ਅਤੇ ਇਸ ਵਾਰ ਅਯੋਜਤ ਕੀਤੇ ਤਿੰਨ ਸੈਮੀਨਾਰਾਂ ਵਿਚ 'ਤਰਕਸ਼ੀਲਤਾ ਵਿੱਚ ਮਨੋਵਿਗਿਆਨ ਦਾ ਮਹੱਤਵ', 'ਵਿਗਿਆਨਿਕ ਸੋਚ ਅਤੇ ਤਕਨੀਕੀ ਵਿਗਿਆਨ ਵਿਚਲਾ ਫਰਕ', 'ਮਨੋਵਿਗਿਆਨ ਅਤੇ ਬੱਚਿਆਂ ਦਾ ਪਾਲਣ-ਪੋਸਣ' ਆਦਿ ਵਿਸ਼ਿਆਂ ਤੇ ਚਰਚਾ ਹੋਈ। ਤਰਕਸ਼ੀਲਤਾ ਦੇ ਪ੍ਰਭਾਵ ਨੂੰ ਕਬੂਲਦਿਆਂ ਕਨੇਡੀਅਨ ਪੰਜਾਬੀ ਲੇਖਕਾਂ ਦੀ ਸਭਾ 'ਕਨੇਡੀਅਨ ਪੰਜਾਬੀ ਸਾਹਿਤ ਸਭਾ, ਟਰਾਂਟੋ ਵਲੋਂ 'ਪੰਜਾਬੀ ਲੇਖਕਾਂ ਦੀ ਮਾਨਸਿਕਤਾ' ਵਿਸ਼ੇ ਉਪਰ ਲੈਕਚਰ ਦੇਣ ਲਈ ਮੈਨੂੰ ਵਿਸ਼ੇਸ ਤੌਰ ਤੇ ਸੱਦਾ ਦਿੱਤਾ ਗਿਆ ਅਤੇ ਵਿਸ਼ੇਸ ਸਨਮਾਨ ਵੀ ਦਿੱਤਾ ਗਿਆ। ਬਰਾਮਪਟਨ ਅਤੇ ਮਿਸੀਸਾਗਾ ਵਿਚ ਮਾਨਸਿਕ ਸਮੱਸਿਆਵਾਂ ਦੇ ਹੱਲ ਅਤੇ ਸਲਾਹ ਲਈ ਬਣੀ ਸੰਸਥਾ ਪੀ.ਸੀ.ਐਚ.ਐਸ. ਵਲੋਂ ਵੀ 'ਮਾਨਸਿਕ ਸਮੱਸਿਆਵਾਂ ਅਤੇ ਤਰਕਸ਼ੀਲਤਾ' ਵਿਸ਼ੇ ਉੱਪਰ ਆਪਣੇ ਕਰਮਚਾਰੀਆਂ ਨੂੰ ਸੰਬੋਧਤ ਹੋਣ ਲਈ ਸੱਦਿਆ ਗਿਆ। ਟਰਾਂਟੋ ਵਿਖੇ ਵੱਖ-ਵੱਖ ਮੀਡੀਆ ਚੈਨਲਾਂ, ਰੇਡੀਓ ਪ੍ਰੋਗਰਾਮਾਂ ਅਤੇ ਅਖਬਾਰਾਂ ਵਿੱਚ ਲਗਾਰਤਾਰ ਅੰਧ ਵਿਸ਼ਵਾਸਾਂ ਅਤੇ ਤਰਕਸ਼ੀਲਤਾ ਵਿਸ਼ੇ ਉਪਰ ਚਰਚਾ ਹੁੰਦੀ ਰਹਿੰਦੀ ਹੈ। ਤਰਕਸ਼ੀਲਾਂ ਦੀਆਂ ਭਰਾਤਰੀ ਜਥੇਬੰਦੀਆਂ ਨਾਲ ਲਗਤਾਰ ਸਰਗਰਮੀਆਂ ਜਾਰੀ ਹਨ। ਡਾ: ਨਰਿੰਦਰ ਦਭੋਲਕਰ,ਕਾਮਰੇਡ ਪੰਸਾਰੇ ਅਤੇ ਵਾਈਸ ਚਾਂਸਲਰ ਡਾ: ਐਮ ਐਮ ਕੁਲਬਰਗੀ ਦੇ ਫਿਰਕਾਪ੍ਰਸਤਾਂ ਵੱਲੋਂ ਕੀਤੇ ਕਤਲਾਂ ਖਿਲਾਫ਼ ਵੈਨਕੂਵਰ ਅਤੇ ਟਰਾਂਟੋ ਵਿਖੇ ਭਰਵੇਂ ਮੁਜ਼ਾਹਰੇ ਹੋਏ। ਭਾਰਤੀ ਯੂਨੀਵਰਸਿਟੀਆਂ ਵਿਚ ਵਿਰੋਧੀ ਵਿਚਾਰਧਾਰਾ ਰਖਦੇ ਵਿਦਿਆਰਥੀ ਸੰਗਠਨਾਂ ਖਿਲਾਫ ਭਾਰਤੀ ਜਨਤਾ ਪਾਰਟੀ ਦੇ ਰਵੱਈਏ ਦਾ ਭਾਰੀ ਨੋਟਿਸ਼ ਲਿਆ ਜਾ ਰਿਹਾ ਹੈ। ਬਦੇਸ਼ੀ ਯੂਨੀਵਰਸਿਟੀਆਂ ਵੱਲੋਂ ਵੀ ਇਸ ਰਵੱਈਏ ਸਬੰਧੀ ਨਾਰਾਜ਼ਗੀ ਜਾਹਰ ਕੀਤੀ ਜਾ ਰਹੀ ਹੈ।

**ਮੁਖੀ ਕੌਮੀ ਅਤੇ ਕੌਮਾਂਤਰੀ ਵਿਭਾਗ**

**9814732122**

# ਤਰਕਸ਼ੀਲ ਕੈਂਪਸ ਲਈ ਪ੍ਰਾਪਤ ਆਰਥਿਕ ਸਹਾਇਤਾ

**ਇਕਾਈ ਖਰੜ**

ਦੂਜੀ ਕਿਸ਼ਤ : 10,000 ਰੁਪਏ

ਸੁਖਵਿੰਦਰਜੀਤ ਗਿੱਲ (ਲੈਕਚਰਾਰ, ਸ.ਮ.ਸ.ਸ.ਸ. ਖਰੜ) 2000 (ਰਾਹੀਂ ਲੈਕਚਰਾਰ ਗੁਰਮੀਤ ਖਰੜ)

**ਇਕਾਈ ਲੌਂਗੋਵਾਲ**

ਵਿਸ਼ਵ ਕਾਂਤ, ਲੈਕਚਰਾਰ, ਸ.ਸ.ਸ.ਸ. (ਲੜਕੇ), ਸੁਨਾਮ 5000

ਸੁਖਜੀਤ ਸਿੰਘ, ਪੰਜਾਬੀ ਮਾਸਟਰ, ਸ.ਸ.ਸ.ਸ. ਚੀਮਾਂ 2000

**ਇਕਾਈ ਸ਼ਾਹਕੋਟ (ਜ਼ੋਨ ਜਲੰਧਰ)**

ਡਾ. ਜਗਜੀਤ ਸਿੰਘ ਪੁੱਤਰ ਬਾਵਾ ਸਿੰਘ, ਕਾਂਗਣਾ (ਜਲੰਧਰ) 25000 ਰੁਪਏ

ਜਾਗੀਰ ਜੋਸਣ, ਫੁਲਵਾੜੀ ਪਬਲਿਕ ਸਕੂਲ, ਲੋਹੀਆਂ (ਜਲੰਧਰ) 10000 ਰੁਪਏ

ਜਿੰਦਰ ਬਾਗਪੁਰ, ਬਾਗਪੁਰ (ਜਲੰਧਰ) 10000 ਰੁਪਏ

ਅਮਨ ਬਾਗਪੁਰ, ਬਾਗਪੁਰ (ਜਲੰਧਰ) 10000 ਰੁਪਏ

ਪਾਲ ਬਾਗਪੁਰ, ਬਾਗਪੁਰ (ਜਲੰਧਰ) 10000 ਰੁਪਏ

ਗੁਰਦੇਵ ਸਿੰਘ ਪੁੱਤਰ ਗੁਰਚਰਨ ਸਿੰਘ, ਨਵਾਂ ਕਿਲਾ (ਜਲੰਧਰ) 10000 ਰੁਪਏ

ਸਤਨਾਮ ਸਿੰਘ ਪੁੱਤਰ ਹਰਭਜਨ ਸਿੰਘ, ਨਵਾਂ ਕਿਲਾ (ਜਲੰਧਰ) 10000 ਰੁਪਏ

ਸੁਰਜੀਤ ਸਿੰਘ ਪੁੱਤਰ ਬਲਦੇਵ ਸਿੰਘ, ਨਵਾਂ ਕਿਲਾ (ਜਲੰਧਰ) 10000 ਰੁਪਏ

ਜਸਵੀਰ ਸਿੰਘ ਪੁੱਤਰ ਮਹਿੰਦਰ ਸਿੰਘ, ਸਾਹਲਾ ਨਗਰ (ਜਲੰਧਰ) 5000 ਰੁਪਏ

ਦਲਬਾਰਾ ਸਿੰਘ ਪੁੱਤਰ ਅਜੀਤ ਸਿੰਘ, ਰੂਪੇਵਾਲ (ਜਲੰਧਰ) 10000 ਰੁਪਏ

ਪਰਮਜੀਤ ਸਿੰਘ ਪੁੱਤਰ ਮਾਸਟਰ ਗਿਆਨ ਸਿੰਘ, ਮਲਸੀਆਂ, 10000 ਰੁਪਏ

ਦੇਸ ਰਾਜ, ਜਾਫਰਵਾਲ (ਜਲੰਧਰ) 10000 ਰੁਪਏ

ਲੈਕਚਰਾਰ ਮਨਜੀਤ ਸਿੰਘ, ਮਲਸੀਆਂ (ਜਲੰਧਰ) 10000

**ਇਕਾਈ ਮੋਹਾਲੀ (ਜ਼ੋਨ ਚੰਡੀਗੜ੍ਹ)**

ਸੁਰਜੀਤ ਸਿੰਘ ਇਕਾਈ ਮੈਂਬਰ – 5000 ਰੁਪਏ

ਅਰਵਿੰਦਰ ਕੌਰ, ਹਰਪ੍ਰੀਤ ਸਿੰਘ, ਇਕਾਈ ਮੈਂਬਰ – 5000

ਅਜੀਤ ਸਿੰਘ ਸਰਵਾਰਾ, ਸੈਕਟਰ 69, ਮੋਹਾਲੀ – 5000

ਜਸਵਿੰਦਰ ਸਿੰਘ, ਸੈਕਟਰ-68, ਮੋਹਾਲੀ – 2500 ਰੁਪਏ

ਸਤਵੀਰ ਸਿੰਘ ਧਨੋਆ, ਐਮ.ਸੀ. ਸੈਕਟਰ-69 – 1500

ਮਹਿੰਦਰ ਸਿੰਘ, ਮੁੱਖ ਅਧਿਆਪਕ, ਸੈਕਟਰ-69 – 5000

ਗੋਰਾ ਹੁਸ਼ਿਆਰਪੁਰੀ, ਇਕਾਈ ਮੈਂਬਰ – 2500 ਰੁਪਏ

ਐਮ.ਡੀ. ਐਸ ਸੋਢੀ, ਫੇਜ਼-7, 2000 ਰੁਪਏ

ਹਰਭਜਨ ਸਿੰਘ, ਫੇਜ਼-4, 2000 ਰੁਪਏ

ਸੁਰਿੰਦਰ ਸਿੰਘ, ਸੈਕਟਰ-66, 5000 ਰੁਪਏ

ਤੇਜਿੰਦਰ ਸਿੰਘ ਮਾਵੀ, ਫੇਜ਼-4, ਮੋਹਾਲੀ, 5000 ਰੁਪਏ

ਤੇਜਿੰਦਰ ਸਿੰਘ, 329, ਫੇਜ਼ 3 ਏ, ਮੋਹਾਲੀ – 5000 ਰੁਪਏ

ਬਲਵਿੰਦਰ ਸਿੰਘ ਬਟੇਲਾ, ਇਕਾਈ ਮੈਂਬਰ – 5000 ਰੁਪਏ

ਹਰਵਿੰਦਰ ਸਿੰਘ, ਇਕਾਈ ਮੈਂਬਰ – 5000 ਰੁਪਏ

ਅਮਰੀਕ ਸਿੰਘ ਭਬਾਤ, ਇਕਾਈ ਮੈਂਬਰ – 2500 ਰੁਪਏ

ਜਸਵੰਤ ਮੋਹਾਲੀ, ਇਕਾਈ ਮੈਂਬਰ, 5000 ਰੁਪਏ

ਜਸਵਿੰਦਰ ਸਿੰਘ, ਇਕਾਈ ਮੈਂਬਰ, 5000 ਰੁਪਏ

ਡਾ. ਗੁਰਦੀਪ ਸਿੰਘ, ਇਕਾਈ ਮੈਂਬਰ – 2000 ਰੁਪਏ

ਗੁਰਿੰਦਰ ਸਿੰਘ ਫੇਜ਼ 3 ਬੀ1 – 5000 ਰੁਪਏ

ਹਰਬਿੰਦਰ ਸਿੰਘ ਸੈਣੀ, ਫੇਜ਼-1 – 1000 ਰੁਪਏ

ਸ੍ਰੀਮਤੀ ਕਾਂਤਾ ਸ਼ਰਮਾ, ਫੇਜ਼-9 – 1000 ਰੁਪਏ

ਸਤਵਿੰਦਰ ਸਿੰਘ, ਇਕਾਈ ਉਮੀਦਵਾਰ ਮੈਂਬਰ – 1000 ਰੁਪਏ

ਗੁਰਨਾਮ ਸਿੰਘ ਸਿੱਧੂ, ਸੈਕਟਰ-70, ਮੋਹਾਲੀ – 1000 ਰੁਪਏ

ਗੁਲਜਾਰ ਸਿੰਘ, ਫੇਜ਼-6, ਮੋਹਾਲੀ – 1000 ਰੁਪਏ

ਆਰ.ਪੀ. ਸਿੰਘ, ਨਾਹਰ ਸਿੰਘ, ਰਾਮਗੜ੍ਹ ਦਾਉਂ-1000 ਰੁਪਏ

ਸ਼ਮਸ਼ੇਰ ਸਿੰਘ, ਚਰਨਜੀਤ ਕੌਰ, ਇਕਾਈ ਮੈਂਬਰ-5000 ਰੁਪਏ

ਇਕਬਾਲ ਸਿੰਘ, ਇਕਾਈ ਮੈਂਬਰ – 2000 ਰੁਪਏ

ਜਰਨੈਲ ਕ੍ਰਾਂਤੀ, ਇਕਾਈ ਮੈਂਬਰ – 8000 ਰੁਪਏ

ਮਾਸਟਰ ਕਰਨੈਲ ਸਿੰਘ ਅਬਰਾਵਾਂ, ਦੇਵੀਨਗਰ- 5000 ਰੁਪਏ

ਅਵਤਾਰ ਸਿੰਘ, ਫੇਜ਼-4, ਮੋਹਾਲੀ – 3000 ਰੁਪਏ

ਪ੍ਰੋ. ਮੇਵਾ ਸਿੰਘ, ਫੇਜ਼-10, ਮੋਹਾਲੀ – 1000 ਰੁਪਏ

ਹਰਮੀਤ ਸਿੰਘ, ਡਡਿਆਣਾ (ਫਤਿਹਗੜ੍ਹ ਸਾਹਿਬ)-1000

ਨਿਹਾਲ ਸਿੰਘ ਸੈਣੀ, ਫੇਜ਼-4, ਮੋਹਾਲੀ – 1000 ਰੁਪਏ

ਕੁਲਵਿੰਦਰ ਸਿੰਘ, ਫੇਜ਼-4, ਮੋਹਾਲੀ – 1000 ਰੁਪਏ

ਸ਼ਮਸ਼ੇਰ ਰਾਮ ਗਰੇਵਰ, ਸੈਕਟਰ-69, ਮੋਹਾਲੀ – 1000 ਰੁਪਏ

ਕਰਨਲ ਗੁਰਨਾਮ ਸਿੰਘ, ਫੇਜ਼-5, ਮੋਹਾਲੀ - 1000 ਰੁਪਏ
ਸੋਹਣ ਸਿੰਘ ਭੁੱਖੜੀ, ਫੇਜ਼-6, ਮੋਹਾਲੀ - 1000 ਰੁਪਏ
ਰਣਬੀਰ ਸਿੰਘ ਰਾਣਾ, ਸੈਂਪਲੀ (ਫਤਿਹਗੜ੍ਹ ਸਾਹਿਬ) - 1000
ਮਲਕੀਤ ਸਿੰਘ, ਸੈਂਪਲੀ (ਫਤਿਹਗੜ੍ਹ ਸਾਹਿਬ) - 1000
ਇੰਦਰਜੀਤ ਸਿੰਘ, ਸੈਦੋਕੇ (ਮੋਗਾ) - 1500 ਰੁਪਏ
ਮਾਸਟਰ ਕਰਨੈਲ ਸਿੰਘ, ਸੈਕਟਰ-4, ਮੰਡੀ ਖਰੜ - 1000
ਹਰਚੰਦ ਸਿੰਘ ਭੂਪਨਗਰ, ਜ਼ਿਲ੍ਹਾ ਮੋਹਾਲੀ - 1000 ਰੁਪਏ
ਸੋਨੀ ਪੁੱਤਰ ਭੁਪਿੰਦਰ ਸਿੰਘ, ਸੈਂਪਲੀ - 1000 ਰੁਪਏ
ਅਮਰੀਕ ਸਿੰਘ ਸੋਮਲ, ਐਮ.ਸੀ., ਸੈਕਟਰ-71 -1500 ਰੁਪਏ
ਡਾ. ਰਾਜਬੀਰ, ਫੇਜ਼-3 ਬੀ 1, ਮੋਹਾਲੀ - 1000 ਰੁਪਏ
ਸੁਰਿੰਦਰ ਸਿੰਘ, ਫੇਜ਼-11, ਮੋਹਾਲੀ - 1000 ਰੁਪਏ
ਤਰਲੋਚਨ ਕੁਮਾਰ, ਫੇਜ਼-10, ਮੋਹਾਲੀ - 1000 ਰੁਪਏ
ਧਰਮ ਸਿੰਘ, ਫੇਜ਼-1, ਮੋਹਾਲੀ - 1000 ਰੁਪਏ
ਸੁਖਬੀਰ ਸਿੰਘ, ਸੈਕਟਰ-68, ਮੋਹਾਲੀ - 1000 ਰੁਪਏ
ਪ੍ਰੇਮ ਸਿੰਘ, ਮੁੱਖ ਅਧਿਆਪਕ ਸੈਕਟਰ-71 - 1000 ਰੁਪਏ
ਕੁਲਦੀਪ ਸਿੰਘ, ਮੁੱਖ ਅਧਿਆਪਕ ਸੈਕਟਰ-71-2000 ਰੁ:
ਕਾ. ਸੁਦਾਗਰ ਸਿੰਘ ਗਰੇਵਾਲ, ਫੇਜ਼-5, ਮੋਹਾਲੀ - 2500 ਰੁ:
ਮਨਦੀਪ ਸਿੰਘ, ਐਫ.ਸੀ.ਆਈ. ਫੇਜ਼-4, ਮੋਹਾਲੀ-5000
ਦਲੀਪ ਸਿੰਘ ਜੁਨੇਜਾ, ਫੇਜ਼-2, ਮੋਹਾਲੀ - 2000 ਰੁਪਏ
ਪ੍ਰਿੰ. ਗੁਰਮੀਤ ਸਿੰਘ (ਸੇਵਾਮੁਕਤ), ਸੈ. 64, ਮੋਹਾਲੀ - 2000
ਕੁਲਵੰਤ ਸਿੰਘ, ਮੁੱਲਾਂਪੁਰ ਗਰੀਬਦਾਸ (ਮੋਹਾਲੀ) - 1000
ਗੁਰਮੇਲ ਸਿੰਘ, ਫੇਜ਼-7, ਮੋਹਾਲੀ - 5000 ਰੁਪਏ
ਸਤਬੀਰ ਸਿੰਘ, ਮੁੱਖ ਅਧਿਆਪਕ ਸੈਂਪਲੀ-2000 ਰੁਪਏ
ਜਸਮੇਰ ਸਿੰਘ ਮੁੱਖ ਅਧਿਆਪਕ, ਦੇਸੂਮਾਜਰਾ - 2100 ਰੁਪਏ
ਜਸਪਾਲ ਸਿੰਘ ਘੋਗਾ, ਸੈ. 69, ਮੋਹਾਲੀ - 10000 ਰੁਪਏ
ਮਹਿੰਦਰ ਸਿੰਘ ਮੁੱਖ ਅਧਿਆਪਕ, ਸੈਕਟਰ-69, ਮੋਹਾਲੀ (ਦੂਜੀ ਵਾਰ) - 5000 ਰੁਪਏ
ਸੁਰਿੰਦਰਪਾਲ ਸਿੰਘ, ਸੈਕਟਰ-61, ਚੰਡੀਗੜ੍ਹ - 2000 ਰੁਪਏ
ਜਸਮੇਰ ਸਿੰਘ ਸੰਤੇਮਾਜਰਾ, 4, ਫੇਜ਼-7, ਮੋਹਾਲੀ-10000
ਐਮ.ਪੀ.ਐਸ. ਘੁੰਮਣ, ਫੇਜ਼-7, ਮੋਹਾਲੀ - 1000 ਰੁਪਏ

**ਇਕਾਈ ਟਿੱਬਾ (ਜੋਨ ਜਲੰਧਰ)**

ਸੁਰਜੀਤ ਸਿੰਘ, ਟਿੱਬਾ : 2500 ਰੁਪਏ
ਮਾ. ਜਸਵੀਰ ਸਿੰਘ, ਮੁਜੇਕਾਲੀਆ : 2500 ਰੁਪਏ
ਮਾ. ਰਾਮ ਸਿੰਘ, ਮੱਲਾਬਾਰਾ : 2500 ਰੁਪਏ
ਮਾ: ਰੇਸ਼ਮ ਸਿੰਘ, ਬੁੜੇਵਾਲ : 2500 ਰੁਪਏ
ਮਾ. ਅਮਰੀਕ ਸਿੰਘ, ਰੁਮੈਨਪਰ ਦੁਲੋਵਾਲ : 2500 ਰੁਪਏ
ਲੈਕਚਰਾਰ ਕਸ਼ਮੀਰ ਸਿੰਘ, ਹੈਦਤਪੁਰ 2000 ਰੁਪਏ
ਸੁਰਿੰਦਰਪ੍ਰਤਾਪ ਸਿੰਘ, ਹੈਬਤਪੁਰ : 2000 ਰੁਪਏ
ਮਾ. ਗੁਰਦਿਆਲ ਸਿੰਘ, ਡੋਲਾ : 2000 ਰੁਪਏ
ਮਾ. ਮਨਜੀਤ ਸਿੰਘ, ਸੈਦਪੁਰ : 2000 ਰੁਪਏ
ਸੁਖਵਿੰਦਰ ਸਿੰਘ, ਮਸੀਤਾਂ : 1600 ਰੁਪਏ
ਮਲੂਕ ਸਿੰਘ, ਸੈਦਪੁਰ : 1000 ਰੁਪਏ
ਮਾ. ਕਰਨੈਲ ਸਿੰਘ ਸੁਜੋਂਕਾਲੀਆ : 1000 ਰੁਪਏ
ਅਮਰਜੀਤ ਸਿੰਘ, ਸਰਾਏਜੱਟਾਂ : 1000 ਰੁਪਏ
ਮਾ. ਹਰਮਿੰਦਰ ਸਿੰਘ, ਸਰਾਏਜੱਟਾਂ : 1000 ਰੁਪਏ
ਮਾ. ਚਰਨ ਸਿੰਘ, ਹੈਬਤਪੁਰ : 1000 ਰੁਪਏ
ਅਵਤਾਰ ਸਿੰਘ, ਸਰਪੰਚ : 1000 ਰੁਪਏ
ਚਰਨਜੀਤ ਮੋਮੀ, ਠੱਟਾ : 1000 ਰੁਪਏ

**ਇਕਾਈ ਭੂੰਗਾ**

ਭੁਪਿੰਦਰ ਸਿੰਘ ਕਾਮਰੇਡ : 2000 ਰੁਪਏ
ਮਾਸਟਰ ਸੁਖਜੀਤ ਸਿੰਘ : 5000 ਰੁਪਏ
ਹਰਮੇਲ ਖੱਖ : 1000 ਰੁਪਏ
ਡਾ. ਹਰਜਿੰਦਰ ਸਿੰਘ : 1000 ਰੁਪਏ
ਸਰਬਜੀਤ ਸਿੰਘ ਪੱਪੂ : 1000 ਰੁਪਏ
ਜੀ.ਪੇ. ਭੱਟੀ : 1000 ਰੁਪਏ
ਤੀਰਥ ਸਿੰਘ ਭੂੰਗਾ : 500 ਰੁਪਏ
ਬੂਟੀ ਰਾਮ : 500 ਰੁਪਏ
ਸੁੱਖਾ : 500 ਰੁਪਏ
ਧਰਮਿੰਦਰ ਸਿੰਘ : 500 ਰੁਪਏ
ਸੰਤੋਖ ਸਿੰਘ : 1000 ਰੁਪਏ
ਰਣਜੀਤ ਸਿੰਘ ਰਾਣਾ : 1100 ਰੁਪਏ
ਸੰਜੀਵ ਕੁਮਾਰ ਧੂਤਾ : 1000 ਰੁਪਏ
ਡਾ. ਅਮਰ ਦੱਤ : 1000 ਰੁਪਏ
ਵਿੱਕੀ : 500 ਰੁਪਏ
ਬਲਵੀਰ ਸਿੰਘ ਪੰਚ : 500 ਰੁਪਏ
ਸੁਰਿੰਦਰ ਬਿੱਟੂ : 1000 ਰੁਪਏ
ਸਨਦੀਪ ਮਾਲਾ : 2000 ਰੁਪਏ
ਕੁਲਵੀਰ ਸਿੰਘ ਸੀਹਰਾ : 1000 ਰੁਪਏ
ਝਾਸ ਸਪੇਅਰ ਪਾਰਟਸ : 500 ਰੁਪਏ
ਮੁਖਤਿਆਰ ਸਿੰਘ ਜੇ.ਏ.ਈ. : 500 ਰੁਪਏ

ਚਰਨ ਸਿੰਘ ਕਾਕਾ : 500 ਰੁਪਏ
ਅਸ਼ਵਨੀ ਕੁਮਾਰ ਜੇ.ਏ.ਈ. : 500 ਰੁਪਏ
ਪ੍ਰਕਾਸ਼ ਸਿੰਘ : 500 ਰੁਪਏ
ਸਤਨਾਮ ਸਿੰਘ ਏ.ਐਸ.ਡੀ.ਓ. : 500 ਰੁਪਏ
ਬਲਵਿੰਦਰ ਸਿੰਘ ਫਾਂਲੜਾ : 500 ਰੁਪਏ
ਸੋਢੀ ਸਾਹਿਬ : 500 ਰੁਪਏ
ਪਰਮਜੀਤ ਪੱਪੀ : 500 ਰੁਪਏ
ਅਮਰੀਕ ਸਿੰਘ ਕੂੰਟਾਂ : 2000 ਰੁਪਏ
ਐੱਸ.ਡੀ. ਟੈਲੀਕਾਮ ਭੂੰਗਾ : 500 ਰੁਪਏ

**ਇਕਾਈ ਭਦੌੜ**

ਹਰਵਿੰਦਰ ਕੌਰ LHV ਛੰਨਾ (ਸਿਹਤ ਵਿਭਾਗ) 2100 ਰੁਪਏ
ਕਰਮ ਸਿਘ ਛੀਨੀਵਾਲ ਕਲਾਂ (ਸਿਹਤ ਵਿਭਾਗ) 5000 ਰੁਪਏ
ਸੁਖਦੀਪ ਸਿੰਘ ਕੋਟਸ਼ਮੀਰ ਬਠਿੰਡਾ (ਸਿਹਤ ਵਿਭਾਗ) 5000
ਜਸਵਿੰਦਰ ਸ਼ਰਮਾ ਬਠਿੰਡਾ (ਸਿਹਤ ਵਿਭਾਗ) 500 ਰੁਪਏ
ਜੀਤ ਕੌਰ ਸੇਲਬਗਹ ANM (ਸਿਹਤ ਵਿਭਾਗ) 1000 ਰੁਪਏ
ਹਰਜੀਤ ਸਿੰਘ ਐਸ.ਆਈ. ਬਠਿੰਡਾ – 1000 ਰੁਪਏ
ਸ੍ਰੀ ਓਮ ਪ੍ਰਕਾਸ਼ ਐਸ.ਆਈ. ਬਠਿੰਡਾ – 1000 ਰੁਪਏ
ਗੁਰਦੀਪ ਸਿੰਘ ਢਿੱਲੋਂ ਬਠਿੰਡਾ – 1000 ਰੁਪਏ
ਕਰਮਜੀਤ ਸਿੰਘ ਮੰਡੀਕਲਾਂ (ਸਿਹਤ ਵਿਭਾਗ) 5000 ਰੁਪਏ
ਰਣਜੀਤ ਕੁਮਾਰ ਤਪਾ (ਸਿਹਤ ਵਿਭਾਗ) 500 ਰੁਪਏ
ਬਲਵੀਰ ਸਿੰਘ ਸੰਧੂ ਕਲਾਂ 2000 ਰੁਪਏ
ਰਾਜਾ ਰਾਮ ਹੰਡਿਆਇਆ 2100 ਰੁਪਏ
ਰੁਪਿੰਦਰ ਸਿੰਘ ਸੰਧੂ ਸ਼ਹਿਣਾ 1500 ਰੁਪਏ
ਜਸਵੀਰ ਸਿੰਘ ਪੰਧੇਰ ਸ਼ਹਿਣਾ 1000 ਰੁਪਏ
ਮਾਸਟਰ ਸੁਦਾਗਰ ਸਿੰਘ ਨੈਣੇਵਾਲੀਆ ਭਦੌੜ 20000 ਰੁਪਏ
ਸੁਰਿੰਦਰ ਕੁਮਾਰ ਆੜਤੀਆ ਭਦੌੜ 11000 ਰੁਪਏ
ਅਰੁਨ ਕੁਮਾਰ ਜੰਤਾ ਵਾਲੇ ਮੇਨ ਬਜਾਰ ਭਦੌੜ 11000 ਰੁਪਏ
ਚੰਦਰ ਮਨੀ, ਰਾਮ ਮਨੀ ਪੁੱਤਰ ਸ੍ਰੀ ਰਕੇਸ਼ ਕੁਮਾਰ ਕੇਸੀ 11000
ਪੰਜਾਬ ਆਇਰਨ ਸਟੋਰ ਭਦੌੜ
ਪਰਮਵੀਰ ਸਿੰਘ ਪੁੱਤਰ ਸ੍ਰੀ ਹਰਦੀਪ ਸਿੰਘ ਹੰਡਿਆਇਆ 10000 ਰੁਪਏ
ਗੁਰਪ੍ਰੀਤ ਭਦੌੜ ਪੁੱਤਰ ਸ੍ਰੀ ਅਜੀਤ ਸਿੰਘ ਗਿੱਲ ਭਦੌੜ ਐਬਸਫੋਰਡ (ਕਨੇਡਾ) 10000 ਰੁਪਏ
ਬੰਤ ਸਿੰਘ ਬੱਟੂ ਪੁਰੀਆ ਬਜਾਰ ਭਦੌੜ 1000 ਰੁਪਏ

**ਇਕਾਈ ਸੰਗਰੂਰ**

ਹਰਦੇਵ ਸਿੰਘ ਰਾਠੀ 5000 ਰੁਪਏ
ਸੁਖਜੀਤ ਕੌਰ ਧੰਮਨਗੜ੍ਹ 500 ਰੁਪਏ
ਗੁਰਮੇਲ ਸਿੰਘ ਨੰਬਰਦਾਰ 500 ਰੁਪਏ
ਹਰਦੇਵ ਸਿੰਘ ਨੰਬਰਦਾਰ ਕੁੱਤੀਵਾਲ ਕਲਾਂ 500 ਰੁਪਏ
ਗਿਆਨ ਸਿੰਘ ਢੱਡੇ 500 ਰੁਪਏ
ਗੁਰਮੀਤ ਸਿੰਘ ਸਰਪੰਚ ਢੱਡੇ 500 ਰੁਪਏ
ਸੰਤੋਸ਼ ਕੁਮਾਰ ਪਟਵਾਰੀ ਸੰਗਰੂਰ 500 ਰੁਪਏ
ਨਿਰਮਲ ਸਿੰਘ ਉਪਲੀ 500 ਰੁਪਏ
ਮਨਧੀਰ ਸਿੰਘ ਸੰਗਰੂਰ 2000 ਰੁਪਏ
ਸਵਰਨਜੀਤ ਸਿੰਘ ਸੰਗਰੂਰ 2000 ਰੁਪਏ
ਹਰਬੰਸ ਸਿੰਘ 1000 ਰੁਪਏ

**ਇਕਾਈ ਫਗਵਾੜਾ**

ਨਵਿੰਦਰ ਸਿੰਘ, ਗੁਰੂ ਗੋਬਿੰਦ ਸਿੰਘ ਐਵਨਿਊ ਜਲੰਧਰ 3000
ਦਰਸ਼ਨ ਸਿੰਘ ਬੈਂਕ ਮੈਨੇਜਰ, ਸ਼ਹੀਦ ਭਗਤ ਸਿੰਘ ਨਗਰ ਫਗਵਾੜਾ 10000 ਰੁਪਏ

**ਇਕਾਈ ਬੁਲੋਵਾਲ**

ਬਲਦੇਵ ਸਿੰਘ ਡੁਬਈ 10000 ਰੁਪਏ

**ਇਕਾਈ ਸੰਘੋਲ**

ਅਸ਼ੋਕ ਕੁਮਾਰ 1000 ਰੁਪਏ
ਕੰਵਲਜੀਤ ਸਿੰਘ 1000 ਰੁਪਏ
ਨਵਤੇਜ ਧੂੰਦਾ 500 ਰੁਪਏ
ਕਮਲ ਸੋਹਾਵੀ 500 ਰੁਪਏ
ਰਜਿੰਦਰ ਅਮਰਾਲਾ 500 ਰੁਪਏ
ਰਾਮ ਆਸਰਾ ਬਾਠਾਂ 500 ਰੁਪਏ
ਲੇਖ ਰਾਜ 500 ਰੁਪਏ
ਮਾ: ਵਰਿੰਦਰ ਪੁਰੀ ਸ਼ੈਲੀ 500 ਰੁਪਏ

**ਇਕਾਈ ਚੋਹਲਾ ਸਾਹਿਬ ਮੁਖਵਿੰਦਰ ਸਿੰਘ ਚੋਹਲਾ ਰਾਹੀਂ**

ਮੁਖਵਿੰਦਰ ਸਿੰਘ ਚੋਹਲਾ : 10000 ਰੁਪਏ
ਦੇਸ ਭਗਤ ਬਾਬਾ ਸੁੱਚਾ ਸਿੰਘ ਯਾਦਗਾਰ ਸੁਸਾਇਟੀ : 5000
ਮਾ. ਦਲਬੀਰ ਸਿੰਘ ਚੰਬਾ ਇਕਾਈ ਮੈਂਬਰ : 2500 ਰੁਪਏ
ਮਾ. ਗੁਰਨਾਮ ਸਿੰਘ ਧੁੰਨ ਇਕਾਈ ਮੈਂਬਰ : : 2500 ਰੁਪਏ
ਸ. ਸੁਖਚੈਨ ਸਿੰਘ ਖਾਰਾ ਇਕਾਈ ਮੈਂਬਰ : 2500 ਰੁਪਏ
ਸ. ਸੁਖਵਿੰਦਰ ਸਿੰਘ ਖਾਰਾ ਇਕਾਈ ਮੈਂਬਰ : 2500 ਰੁਪਏ

ਜਥੇਦਾਰ ਸਤਿਨਾਮ ਸਿੰਘ ਮੈਂਬਰ ਬਲਾਕ ਸੰਮਤੀ : 3000 ਰੁਪਏ
ਸਰਪੰਚ ਹਰਦਿਆਲ ਸਿੰਘ ਖਾਰਾ : 3000 ਰੁਪਏ
ਜਗਜੀਤ ਸਿੰਘ ਪੁੱਤਰ ਠਾਣੇਦਾਰ ਮੋਹਣ ਸਿੰਘ : 1500 ਰੁਪਏ
ਸੋਨੂੰ ਚਾਵਲਾ ਕਮਿਸ਼ਨ ਏਜੈਂਟ : 1700 ਰੁਪਏ
ਮਾ. ਬਲਵੀਰ ਸਿੰਘ ਡੀ.ਐਮ. : 1000 ਰੁਪਏ
ਪ੍ਰਿੰਸੀਪਲ ਮਦਨ ਲਾਲ ਪਠਾਣੀਆ : 1000 ਰੁਪਏ
ਕਾਮਰੇਡ ਉਤਮ ਸਿੰਘ ਰੂੜੀਵਾਲਾ : 1000 ਰੁਪਏ
ਪ੍ਰਧਾਨ ਬਲਵੀਰ ਸਿੰਘ ਬਲੀ : 1000 ਰੁਪਏ
ਕਾਮਰੇਡ ਮੋਹਣ ਸਿੰਘ : 1000 ਰੁਪਏ
ਮਾ. ਕਸ਼ਮੀਰ ਸਿੰਘ ਕਰਮੂਵਾਲਾ : 1000 ਰੁਪਏ
ਪ੍ਰਿੰਸੀਪਲ ਦਿਲਬਾਗ ਸਿੰਘ : 1000 ਰੁਪਏ
ਕੁਲਬੀਰ ਸਿੰਘ, ਜਨਰਲ ਸਟੋਰ : : 1000 ਰੁਪਏ
ਹਰਭਜਨ ਸਿੰਘ ਧੁੰਨਾ ਵਾਲੇ : 500 ਰੁਪਏ
ਗੁਰਗੈਵਨ ਸਿੰਘ ਅਸਟ੍ਰੇਲੀਆ : 500 ਰੁਪਏ
ਅਮਰੀਕ ਸਿੰਘ ਖਾਰਾ : 500 ਰੁਪਏ
ਰਾਏ ਦਵਿੰਦਰ ਸਿੰਘ ਸਾਬਕਾ ਸਰਪੰਚ : 500 ਰੁਪਏ
ਸੂਬੇਦਾਰ ਹਰਬੰਸ ਸਿੰਘ ਖਾਰਾ : 500 ਰੁਪਏ
ਸੁਖਵੀਰ ਸਿੰਘ ਪੰਨੂੰ : 500 ਰੁਪਏ
ਅਮਰੀਕ ਸਿੰਘ ਫੌਜੀ ਚੌਹਲਾ ਖੁਰਦ : 500 ਰੁਪਏ
ਮਾ. ਬਲਵੀਰ ਸਿੰਘ ਪ੍ਰਵਾਨਾ : 500 ਰੁਪਏ
ਮਾ. ਅਵਤਾਰ ਸਿੰਘ ਗਿੱਲ : 500 ਰੁਪਏ
ਮਹਿਲ ਸਿੰਘ : 500 ਰੁਪਏ
ਪੱਤਰਕਾਰ ਰਾਕੇਸ਼ ਨਈਅਰ : 500 ਰੁਪਏ
ਪੱਤਰਕਾਰ ਰਾਕੇਸ਼ ਹੈਪੀ : 500 ਰੁਪਏ
ਹਰਜੀਤ ਸਿੰਘ ਰੂੜੀਵਾਲਾ : 500 ਰੁਪਏ
ਪ੍ਰਿੰਸ ਮੈਡੀਕਲ ਸਟੋਰ : 500 ਰੁਪਏ
ਗਿੱਲ ਮੈਡੀਕਲ ਸਟੋਰ : 500 ਰੁਪਏ
ਡਾ. ਜਤਿੰਦਰ ਸਿੰਘ ਮੈਡੀਕਲ ਸਟੋਰ : 500 ਰੁਪਏ
ਕਾਮਰੇਡ ਜਗਜੀਤ ਸਿੰਘ ਮੈਡੀਕਲ ਸਟੋਰ : 500 ਰੁਪਏ
ਕਾਮਰੇਡ ਬਲਵਿੰਦਰ ਸਿੰਘ ਬਿੱਟੂ ਬਿਇਆਵਾਲਾ : 500 ਰੁਪਏ
ਪ੍ਰਿੰਸੀਪਲ ਹਰਪ੍ਰੀਤ ਸਿੰਘ ਚੰਬਾ : 500 ਰੁਪਏ
ਸ. ਨਰਿੰਦਰ ਸਿੰਘ ਫੌਜੀ : 200 ਰੁਪਏ

**ਇਕਾਈ ਬਠਿੰਡਾ**

ਸੁਖਵਿੰਦਰ ਪਾਲ ਵਿਰਕ ਖੁਰਦ, ਮੈਂਬਰ : 1000 ਰੁਪਏ
ਜੋਗਿੰਦਰ ਸਿੰਘ ਸਾਬਕਾ ਜਿਲੇਦਾਰ, ਮੈਂਬਰ : 1000 ਰੁਪਏ
ਜਸਵਿੰਦਰ ਸਿੰਘ ਸਰਦਾਰਗੜ੍ਹ, ਮੈਂਬਰ : 500 ਰੁਪਏ
ਗੁਰਦੀਪ ਸਿੰਘ ਕੋਟ ਭਾਈਮਾਨ ਸੀਮਿੰਟ ਸਟੋਰ : 500 ਰੁਪਏ
ਗੁਰਮੇਲ ਸਿੰਘ ਫਕਰਸਰ ਪੰਪ ਆਪ੍ਰੇਟਰ : 1000 ਰੁਪਏ
(ਬੇਟੇ ਗੁਰਪ੍ਰੀਤ ਸਿੰਘ ਦੇ ਵਿਆਹ ਦੀ ਖੁਸ਼ੀ ਵਿੱਚ)
ਵੀਰ ਸਿੰਘ, ਲੈਕਚਰਾਰ, ਸ.ਸ.ਸ.ਸ. ਝੁੰਬਾ : 1000 ਰੁਪਏ
ਮਾਸਟਰ ਗੁਰਮੇਲ ਸਿੰਘ ਘੁੱਦਾ (ਬੇਟੀ ਸੰਦੀਪ ਦੇ ਜਨਮ ਦਿਨ ਤੇ): 1000 ਰੁਪਏ
ਜੇ.ਪੀ. ਸ਼ਰਮਾ, ਅਜੀਤ ਰੋਡ, ਬਠਿੰਡਾ : 1000 ਰੁਪਏ
ਸੁਖਚਰਨਜੀਤ ਸਿੰਘ ਗੀਟਾ. ਡੀ.ਪੀ.ਈ. : 1000 ਰੁਪਏ
ਰਘਵੀਰ ਕੌਰ ਅਤੇ ਪ੍ਰਿਤਪਾਲ ਸਿੰਘ (ਪੋਤਰੀ ਕਿਰਤਵੀਰ ਦੇ ਜਨਮ ਦਿਨ ਤੇ): 5000 ਰੁਪਏ
ਸ਼ੁਭ ਪ੍ਰੇਮ, ਸਾਬਕਾ ਪ੍ਰਿੰਸੀਪਲ, ਬਠਿੰਡਾ : 2000 ਰੁਪਏ
(ਰਾਹੀਂ ਗਿਆਨ ਸਿੰਘ ਵਿੱਤ ਮੁੱਖੀ)

**ਇਕਾਈ ਲੁਧਿਆਣਾ**

ਉਜਾਗਰ ਸਿੰਘ, ਐਸ.ਕੇ.ਐਸ. ਨਗਰ ਪੱਖੋਵਾਲ ਰੋਡ : 5000
ਪ੍ਰੀਤ ਅਮਰਜੀਤ ਸਿੰਘ ਗਰੇਵਾਲ, ਮਾਡਲ ਟਾਊਨ : 5000
ਨਿਰਮਲ ਸਿੰਘ ਅਨੰਦ, ਬੀ.ਆਰ. ਐਸ. ਨਗਰ : 5000 ਰੁਪਏ
ਨਵਦੀਪ ਸ਼ਰਮਾ, 351 ਈ, ਐਸ.ਬੀ.ਐਸ. ਨਗਰ -5000
ਕਰਨੈਲ ਸਿੰਘ ਕਲਸੀ, ਇੰਸਟਰੀਅਲ ਏਰੀਆ : 5000 ਰੁਪਏ
ਦਲਜੀਤ ਸਿੰਘ, ਸ਼ਿਮਲਾਪੁਰੀ, ਗਿੱਲ ਰੋਡ : 2500 ਰੁਪਏ
ਕਰਨੈਲ ਸਿੰਘ ਦਾਬਾ : 2000 ਰੁਪਏ
ਜਸਵੰਤ ਜੀਰਖ : 5000 ਰੁਪਏ
ਸੁਖਵਿੰਦਰ ਲੀਲ੍ਹ : 2000 ਰੁਪਏ
ਬਲਵੀਰ ਸਿੰਘ ਬਰਾੜ, ਪਾਲੇਟੇਕਨਿਕ : 1000 ਰੁਪਏ

**ਇਕਾਈ ਸਰਹੰਦ**

ਹਰਜਿੰਦਰ ਹਰਮਨ, ਰੁੜਕੀ 5000
ਬਲਦੇਵ ਜਲਾਲ, ਸਰਹੰਦ 2000
ਮਨਦੀਪ ਸਿੰਘ, ਮਾਜਰੀ ਸੋਢੀਆਂ 2000
ਹਰਜੀਤ ਸਿੰਘ, ਤਰਖਾਨ ਮਾਜਰਾ 2000
ਮੰਗਾ ਸਿੰਘ, ਸਰਹੰਦ 2000
ਹਰਚੰਦ ਸਿੰਘ, ਸਾਰਾਨਾ 2000
ਦੀਪਕ ਕੁਮਾਰ, ਸਰਹੰਦ 2000
ਦੀਦਾਰ ਸਿੰਘ, ਸਰਹੰਦ 2000
ਬਹਾਦਰ ਜਲਾਲ, ਸਰਹੰਦ 1000

ਜਸਵੀਰ ਸਿੰਘ, ਰੁੜਕੀ 1000
ਸੁਖਪ੍ਰੀਤ ਸਿੰਘ, ਚਨਾਰਥਲ ਕਲਾਂ 1000
ਹਰਵਿੰਦਰ ਸਿੰਘ, ਰੁੜਕੀ 1000
ਕੁਲਵੰਤ ਸਿੰਘ, ਸਰਹੰਦ 1000
ਧਰਮਪਾਲ ਅਜ਼ਾਦ, ਰੰਧਾਵਾ 1000
ਸੰਦੀਪ ਸਿੰਘ, ਮਾਜਰੀ ਸੋਢੀਆਂ 500
ਸੁਖਵੀਰ ਸਿੰਘ, ਬਧਾਉਛੀ 500
ਪਰਵਿੰਦਰ ਸਿੰਘ, ਤਰਖਾਨ ਮਾਜਰਾ 500
ਅੱਛਰ ਸਿੰਘ, ਮਾਜਰੀ ਸੋਢੀਆਂ 5000

**ਮੁਕਤਸਰ ਜੋਨ**

ਬਲਦੇਵ ਸਿੰਘ ਅਜ਼ਾਦ, ਲੱਖੇਵਾਲੀ, ਵਿਅੰਗ ਲੇਖਕ 10000
ਕੁਲਦੀਪ ਮਾਨੂੰਕੇ, 5000

**ਲੁਧਿਆਣਾ ਜੋਨ**

ਪਲਵਿੰਦਰ ਸਿੰਘ, ਘਣਗਸ, ਲੁਧਿਆਣਾ 1000
ਪਰਮਜੀਤ ਗਰਗ ਪਾਲ ਸੇਲਜ, ਰਾੜਾ ਸਾਹਿਬ 1100
ਖਾਲਸਾ ਟੈਂਟ ਹਾਊਸ ਕਰਮਸਰ ਰਾੜਾ ਸਾਹਿਬ 1000
ਜਸਵੰਤ ਸਿੰਘ ਟਿਵਾਣਾ ਬੀ ਫਾਰਮ ਜੀ.ਟੀ.ਰੋਡ ਦੋਰਾਹਾ 500
ਗੁਰਦਿਆਲ ਦਲਾਲ ਦੋਰਾਹਾ 500
ਡਾ.ਰਾਜਵੰਤ, ਰਾਜਵੰਤ ਹਸਪਤਾਲ, ਦੋਰਾਹਾ 500
ਡਾ.ਰਵਿੰਦਰ ਸਿੰਘ ਸਿੱਧੂ, ਸਿੱਧੂ ਹਸਪਤਾਲ, ਦੋਰਾਹਾ 2500
ਸੁਰਿੰਦਰ ਰਾਮਪੁਰੀ ਪਿੰਡ ਰਾਮਪੁਰ, ਲੁਧਿਆਣਾ 500
ਮਨਜੀਤ ਘਣਗਸ 500
ਈਰਿੰਦਰ ਸਿੰਘ ਪਿੰਡ ਜੰਡਿਆਲੀ 2000
ਰਛਪਾਲ ਸਿੰਘ ਕੇ.ਪੀ.ਮਾਰਬਲ ਪਿੰਡ ਲੰਢਾ 1000
ਬਘੇਲ ਸਿੰਘ, 37 ਅਮਨ ਪਾਰਕ, ਲੁਧਿਆਣਾ 500
ਗੁਰਚਰਨ ਸਿੰਘ, ਬੀ.ਆਰ.ਐਸ.ਨਗਰ, ਲੁਧਿਆਣਾ 5000
ਹਰਜੀਤ ਸਿੰਘ, ਫੌਜੀ ਚਿਕਨ, ਮਾਡਲ ਟਾਊਨ-1100
ਗੁਰਵਿੰਦਰ ਸਿੰਘ ਹੈਬੋਵਾਲ, ਲੁਧਿਆਣਾ 1100
ਬਲਜੀਤ ਸਿੰਘ ਪੁੱਤਰ ਸੁੱਚਾ ਸਿੰਘ, ਲੁਧਿਆਣਾ 1000
ਸੂਰਜ ਸ਼ਰਮਾ ਮਾਰਫਤ ਸ਼ਰਮਾ ਬੇਕਰੀ, ਗਲੀ ਨੰ:1, ਵਿਸ਼ਵਕਰਮਾ ਟਾਊਨ, ਲੁਧਿਆਣਾ 5000
ਨਿਰਮਲ ਸਿੰਘ, ਸੋਨੂਜ ਕਿਚਨ, ਲੁਧਿਆਣਾ - 2000
ਡਾ.ਸਵਤੰਤਰ ਪਾਲ, ਚੰਡੀਗੜ੍ਹ ਰੋਡ, ਕਟਾਣੀ ਕਲਾਂ 1000
ਅਮਰੀਕ ਸਿੰਘ ਸੂਬੇਦਾਰ, ਕਟਾਣੀ ਕਲਾਂ 1500
ਲਾਭ ਸਿੰਘ, ਮਕਾਨ ਨੰ:37-ਬੀ, ਅਮਨ ਸਿਟੀ, ਖਰੜ 1000
ਖੇਤੀਬਾੜੀ ਅਫਸਰ ਸਰਬਜੀਤ ਸਿੰਘ ਅਤੇ ਮੈਡਮ ਕਮਲਜੀਤ ਕੌਰ 1000 ਰੁ:

**ਦਫਤਰ ਵੱਲੋਂ**

ਜਗਮੀਤ ਸਿੰਘ ਪੰਧੇਰ, ਕਲਾਹੜ 1000

**ਇਕਾਈ ਜਗਰਾਉਂ (ਜੋਨ ਲੁਧਿਆਣਾ)**

ਸੁਰਜੀਤ ਦੌਧਰ, ਕਾਉਂਕੇ ਕਲਾ 25000 ਰੁਪਏ
ਸੁਖਦੇਵ ਸਿੰਘ, ਰਾਮਗੜ੍ਹ ਭੁੱਲਰ 10000 ਰੁਪਏ
ਜਗਜੀਤ ਸਿੰਘ ਚੱਕਰ, ਹੀਰਾ ਬਾਗ, ਜਗਰਾਉਂ 5000 ਰੁਪਏ
ਨਰਪਿੰਦਰ ਸਿੰਘ, ਚੂਹੜ ਚੱਕ, ਮੋਗਾ 5000 ਰੁਪਏ
ਚਰਨਪ੍ਰੀਤ ਸਿੰਘ, ਗੁਲਾਬੀ ਬਾਗ, ਜਗਰਾਉਂ 5000 ਰੁਪਏ
ਰਜਨੀਸ਼ ਪਾਲ ਸਿੰਘ, ਹਰਗੋਬਿੰਦਪੁਰਾ, ਜਗਰਾਉਂ 5000
ਅਮਰਜੀਤ ਸਿੰਘ ਚੀਮਾ, ਗੋਲਡਨ ਬਾਗ, ਜਗਰਾਉਂ 5000
ਕਮਲਜੀਤ ਸਿੰਘ, ਈਸ਼ਵਰ ਨਗਰ, ਜਗਰਾਉਂ 5000 ਰੁਪਏ
ਲੈਕਚਰਾਰ ਜੀਤਪਾਲ ਸਿੰਘ, ਆਤਮ ਨਗਰ -1500 ਰੁਪਏ
ਲੈਕ. ਅਵਤਾਰ ਸਿੰਘ, ਹੀਰਾ ਬਾਗ, ਜਗਰਾਉਂ 1000 ਰੁਪਏ
ਲੈਕ. ਨਛੱਤਰ ਸਿੰਘ, ਰਾਏਕੋਟ ਅਗਵਾੜ, ਜਗਰਾਉਂ 1000
ਬਲਵਿੰਦਰ ਸਿੰਘ ਚੂਹੜ ਚੱਕ, ਮੋਗਾ 1000 ਰੁਪਏ
ਪਿਸ਼ੌਰਾ ਸਿੰਘ, ਗੋਲਡਨ ਬਾਗ, ਜਗਰਾਉਂ 500 ਰੁਪਏ

**ਇਕਾਈ ਸੁਨਾਮ**

ਹਰਿੰਦਰ ਲਾਲੀ ਤੇ ਪ੍ਰੀਵਾਰ (ਨਵੀਂ ਕਰੇਟਾ ਕਾਰਣ ਲੈਣ ਦੇ ਮੌਕੇ ਤੇ) 5000 ਰੁਪਏ
ਨਿਰਵੈਰ ਸਿੰਘ ਯੂ.ਕੇ. (ਰਾਹੀਂ ਹਰਿੰਦਰ ਲਾਲੀ) 5000 ਰੁਪਏ
ਮਾਸਟਰ ਸੰਜੀਵ ਕੁਮਾਰ, ਇਕਾਈ ਮੁਖੀ 5000 ਰੁਪਏ
ਗੁਰਜੰਟ ਸਿੰਘ ਨੀਲੋਵਾਲੀਆ 5000 ਰੁਪਏ
ਪ੍ਰਿ. ਗੁਰਮੇਲ ਸਿੰਘ ਸੁਨਾਮ 2000 ਰੁਪਏ
ਕੁਲਵਿੰਦਰ ਸਿੰਘ ਐਸ.ਡੀ.ਓ. ਬਿਜਲੀ ਬੋਰਡ 1000 ਰੁਪਏ
ਪਰਮਵੇਦ (ਬੇਟੇ ਹਰਮਨ ਦੀ ਸ਼ਾਦੀ ਮੌਕੇ) 2000 ਰੁਪਏ
ਰਿਟਾ. ਥਾਣੇਦਾਰ ਨਾਜਰ ਸਿੰਘ 1000 ਰੁਪਏ
ਦਵਿੰਦਰ ਸਿੰਘ ਢਿੱਲੋਂ ਕੋਚ 500 ਰੁਪਏ
ਰਾਜ ਬਲਵਿੰਦਰ ਸਿੰਘ (ਇਕਾਈ ਮੈਂਬਰ) 500 ਰੁਪਏ
ਲਵਦੀਪ, ਭਾਈ ਗੁਰਦਾਸ ਕਾਲਜ, ਸੰਗਰੂਰ 500 ਰੁਪਏ
ਹਰਜੀਤ, ਭਾਈ ਗੁਰਦਾਸ ਕਾਲਜ, ਸੰਗਰੂਰ 200 ਰੁਪਏ
ਪ੍ਰਿੰ. ਰਜਿੰਦਰ ਕੁਮਾਰ (ਰਿਟਾਇਰਮੈਂਟ ਮੌਕੇ) 2000 ਰੁ:



# ਪ੍ਰਤੀਕਰਮ

ਸੰਪਾਦਕ 'ਤਰਕਸ਼ੀਲ'
ਮੁੱਖ ਦਫਤਰ,
ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.)
ਤਰਕਸ਼ੀਲ ਭਵਨ, ਸੰਘੇੜਾ ਬਾਈਪਾਸ
ਬਰਨਾਲਾ-148101 (ਪੰਜਾਬ)
E-mail : tarkshiloffice@gmail.com




ਸੱਚਮੁੱਚ ਗਿਆਨ, ਵਿਗਿਆਨ ਅਤੇ ਚਿੰਤਨ ਦੀ ਆਵਾਜ਼ ਹੈ ਤਰਕਸ਼ੀਲ। ਜੇਮਜ ਰਾਂਡੀ ਦਾ ਕਹਿਣਾ ਸੱਚ ਹੈ ਕਿ ਵੱਧ ਵਿਸ਼ਵਾਸ ਕਰਨ ਨਾਲ ਕੋਈ ਚੀਜ ਅਸਲੀ ਨਹੀਂ ਹੋ ਜਾਂਦੀ। 'ਬਾਜ਼ਾਰ ਵਿਕੇਂਦਾ ਪਾਣੀ' ਰਾਹੀਂ ਸਪੱਸ਼ਟ ਹੋਇਆ ਕਿ ਪਾਣੀ ਦੇ ਖੇਤਰ ਵਿੱਚ ਕਿਵੇਂ ਅੰਧਾਧੁੰਦ ਲੁੱਟ ਕੀਤੀ ਜਾ ਰਹੀ ਹੈ। ਸਰਕਾਰ ਦੀ ਸਹਿਮਤੀ ਬਿਨ੍ਹਾਂ ਕੁੱਝ ਵੀ ਸੰਭਵ ਨਹੀਂ। ਬਾਜ਼ਾਰ ਭਾਵੇਂ ਜਿੰਨ੍ਹਾ ਮਰਜੀ ਚੰਗੀ ਸਿਹਤ ਦਾ ਰੌਲਾ ਪਾਵੇ, ਪਰ ਅਸਲ ਉਦੇਸ਼ ਮੁਨਾਫਾ ਹੀ ਹੈ। ਚੁਣੌਤੀ ਕਬੂਲਣ ਤੋਂ ਭਜਾਉਣਾ, ਹਜ਼ਰਾਇਤ, ਅਖੌਤੀ ਮਾਤਾ ਦਾ ਦੰਭ ਬੇਪਰਦ ਕਰਨਾ ਵਧੀਆ ਕਦਮ ਹਨ। 'ਤਰਕਸ਼ੀਲ' ਦਾ ਮਨੁੱਖ ਨੂੰ ਧਰਮਾਂ-ਜਾਤਾਂ ਦੀਆਂ ਵਲਗਣਾਂ ਤੋਂ ਉੱਪਰ ਉੱਠ ਕੇ ਚੰਗਾ ਇਨਸਾਨ ਬਣਾਉਣ ਵਿੱਚ ਬਹੁਤ ਯੋਗਦਾਨ ਹੈ। **ਖੁਸ਼ਹਾਲ ਮੱਲ, ਨਵਾਂ ਸ਼ਹਿਰ**

ਤਰਕਸ਼ੀਲ ਦੇ ਸਤੰਬਰ-ਅਕਤੂਬਰ 2015 ਅੰਕ ਵਿੱਚ ਮਾਸਟਰ ਸੁਖਵੀਰ ਸਿੰਘ ਨਲਹੋਟੀ (ਰੂਪਨਗਰ) ਨੇ 'ਧਰਮ' ਸ਼ਬਦ ਦੇ ਸੰਦਰਭ ਵਿੱਚ ਆਪਣੇ ਮਨ ਦੀ ਗੱਲ ਕਹੀ ਹੈ। ਉਹ 'ਧਰਮ' ਨੂੰ ਸੱਚ ਦੇ ਅਰਥਾਂ ਵਿੱਚ ਲੈਂਦੇ ਹਨ ਪ੍ਰੰਤੂ ਧਰਮ ਸਿਰਫ ਭਰਮ ਹੈ। ਹਰ ਧਰਮ ਫਿਲਾਸਫੀ ਵਿੱਚ ਮਿਥਿਆ ਹੋਇਆ ਇੱਕ ਰੱਬ, ਭਗਵਾਨ ਜਾਂ ਪ੍ਰਮਾਤਮਾ ਹੈ। ਕਲਪਨਾ ਕੀਤੀ ਹੋਈ ਹੈ ਕਿ ਉਸ ਪ੍ਰਮਾਤਮਾ ਜਾਂ ਰੱਬ ਨੇ ਸਮੁੱਚੀ ਸ੍ਰਿਸ਼ਟੀ ਦੀ ਰਚਨਾ ਕੀਤੀ ਹੈ। ਧਰਮ ਫਲਸਫੇ ਅਨੁਸਾਰ 'ਰੱਬ' ਨੇ ਚੌਰਾਸੀ ਲੱਖ ਜੂਨਾਂ ਉਤਪੰਨ ਕੀਤੀਆਂ ਹਨ। ਚੌਰਾਸੀ ਲੱਖ ਜੂਨੀਆਂ ਭੁਗਤਣ ਬਾਅਦ ਮਸਾਂ ਕਿਤੇ ਜਾ ਕੇ ਸਾਨੂੰ ਮਨੁੱਖੀ ਜਨਮ ਰੱਬ ਦਾ ਨਾਮ ਜਪਣ ਦੇ ਮੰਤਵ ਨਾਲ ਉਪਬਲਧ ਹੁੰਦੈ ਪਰ ਨਾਮ ਅਸੀਂ ਜਪਦੇ ਨਹੀਂ - ਸੋ ਸਾਡਾ ਇਹ ਜਨਮ ਵੀ ਅਸਫਲ ਚਲੇ ਜਾਣ ਕਾਰਣ ਮਨੁੱਖ ਦੀ ਆਤਮਾ ਮੁੜ ਚੌਰਾਸੀ ਲੱਖ ਜੂਨਾਂ ਦੇ ਚੱਕਰ ਵਿੱਚ ਘੁੰਮਦੀ ਹੋਈ ਨਰਕ ਭੋਗਦੀ ਰਹਿੰਦੀ ਹੈ। ਇਸ ਕਿਸਮ ਦੇ ਵਾਕਾਂ ਤੋਂ ਸਾਫ ਹਿਦਾਇਤ ਹੈ ਕਿ ਮਨੁੱਖ ਦਾ ਕੰਮ ਕੇਵਲ ਨਾਮ ਜਪਣਾ ਹੈ - ਨਾਮ ਜਪਣ ਤੋਂ ਛੁੱਟ ਹੋਰ ਕੰਮ ਕਰੋਗੇ ਤਾਂ ਉਹ ਤੁਹਾਡਾ ਕੁੱਝ ਨਹੀਂ ਸੁਆਰਨਗੇ। ਸੋ ਇਸ ਤਰ੍ਹਾਂ ਦੀ ਹੈ ਸਾਡੀ ਧਰਮ ਫਿਲਾਸਫੀ। ਅਸੀਂ ਇਸ ਤਰ੍ਹਾਂ ਦੀ ਫਿਲਾਸਫੀ ਨੂੰ ਅਪਣਾਉਂਦਿਆਂ ਹੋਇਆਂ ਸਫਲ ਜਿੰਦਗੀ ਗੁਜ਼ਾਰ ਸਕਦੇ ਹਾਂ? ਉਹ ਜ਼ਿੰਦਗੀ ਜ਼ਿਉਣ ਦਾ ਵਧੀਆ ਤਰੀਕਾ ਧਰਮ ਨੂੰ ਮੰਨਦੇ ਹਨ ਤਾਂ ਇਸ ਧਾਰਮਿਕ ਸੋਚ ਮੁਤਾਬਿਕ ਅਸੀਂ ਨੌਕਰੀ ਤੋਂ ਅਸਤੀਫਾ ਦੇ ਕੇ, ਸਭ ਕੰਮ ਧੰਦੇ ਛੱਡਕੇ ਕੇਵਲ ਨਾਮ ਜਪਣ ਲੱਗ ਜਾਈਏ। ਜ਼ਿੰਦਗੀ ਜਿਉਣ ਦਾ ਵਧੀਆ ਤਰੀਕਾ ਧਰਮ ਹੈ ਜਾਂ ਕਰਮ ਅਰਥਾਤ ਕੰਮ। ਜਿਹੜੇ ਨਾਮ ਜਪਦਿਆਂ ਹੋਰ ਕੰਮਾਂ ਤੋਂ ਬੇਪ੍ਰਵਾਹ ਵਿਹਲੇ ਬੈਠਕੇ ਧਰਮ ਕਮਾਉਂਦੇ ਹਨ ਉਨ੍ਹਾਂ ਦੇ ਸ਼ਾਹੀ ਠਾਠ ਦਾ ਸਬੱਬ ਸਧਾਰਨ ਜਨਤਾ ਦੀ ਖੂਨ ਪਸੀਨੇ ਦੀ ਕਮਾਈ ਬਣਦੀ ਹੈ। ਇਸ ਤਰ੍ਹਾਂ ਦੀ ਕਮਾਈ ਦੀ ਲੁੱਟ ਕਾਰਨ ਧਰਮ ਸ਼ਬਦ ਦਾ ਅਰਥ ਪਵਿੱਤਰ ਨਹੀਂ ਰਹਿੰਦਾ ਸਗੋਂ ਇਸਦਾ ਮਹਿਣਾ 'ਭ੍ਰਿਸ਼ਟਤਾ' ਸਾਬਤ ਹੋ ਜਾਂਦਾ ਹੈ। ਧਰਮ ਦੇ ਨਾਂ ਤੇ ਗੁੰਮਰਾਹ ਹੋ ਕੇ ਲੋਕਾਈ ਅੰਧ ਵਿਸ਼ਵਾਸ ਅਧੀਨ ਆਪਣਾ ਝੁੱਗਾ ਚੌੜ ਕਰਾਉਂਦੀ ਹੈ; ਧਾਰਮਿਕ ਅਸਥਾਨਾਂ ਵੱਲ ਵਹੀਰਾਂ ਘੱਤਕੇ ਜਾਂਦੀ ਹੈ, ਕਿਰਤ ਨਾਲੋਂ ਟੁੱਟਕੇ ਫਜ਼ੂਲ ਗੱਲਾਂ ਸੁਨਣ ਵਿੱਚ ਸਮਾਂ ਬਰਬਾਦ ਕਰਦੀ ਹੋਈ ਵਕਤੀ ਖੁਸ਼ੀ ਦੇ ਝੂਠੇ ਅਹਿਸਾਸ ਵਿੱਚ ਧਾਰਮਿਕ ਸੰਤ-ਮਹੰਤ ਦੀ ਜੈ ਜੈ ਕਾਰ ਕਰਨ ਵਿੱਚ ਹੀ ਉਲਝੀ ਰਹਿੰਦੀ ਹੈ। ਪਰ ਇਸ ਪ੍ਰਕਾਰ ਧਾਰਮਿਕ ਅਡੰਬਰਾਂ ਵਿੱਚ ਗਾਹੇ-ਬ-ਗਾਹੇ ਤੁਰੇ ਰਹਿੰਦਿਆਂ ਮਨੁੱਖ ਆਪਣੇ ਘਰ ਪ੍ਰਵਾਰ ਵੱਲੋਂ ਅਵੇਸਲਾ ਹੋ ਜਾਣ ਕਰਕੇ ਤਰੱਕੀ ਕਰਨ ਦੀ ਬਜਾਏ ਗਰੀਬੀ ਵਿੱਚ ਉਲਝ ਜਾਂਦਾ ਹੈ। ਧਾਰਮਿਕ ਅੰਧ ਵਿਸ਼ਵਾਸ ਤੋਂ ਦੂਰ ਰਹਿ ਕੇ ਆਪਣੇ ਕੰਮ ਧੰਦਿਆਂ ਵਿੱਚ ਜੁੱਟੇ ਰਹਿਣਾ ਹੀ ਬੇਹਤਰ ਜ਼ਿੰਦਗੀ ਦਾ ਉੱਤਮ ਢੰਗ ਹੈ।

**ਬਿੱਕਰ ਸਿੰਘ ਆਜ਼ਾਦ, ਤੂਤ (ਫਿਰੋਜ਼ਪੁਰ)**

ਜਨਵਰੀ-ਫਰਵਰੀ ਅੰਕ ਵਿੱਚ 'ਰੁੱਖ ਤੇ ਮਨੁੱਖ' ਕਮਾਲ ਦੀ ਕਵਿਤਾ ਸੀ। ਪਰ ਕਵਿਤਾ ਦੇ ਨਾਲ ਹੀ ਕੈਲੰਡਰ ਕਿਉਂ ਫਸਾ ਦਿੱਤਾ। ਸੁਲਗਦੇ ਬੋਲ ਤੇ ਰਾਹ-ਰੁਸ਼ਨਾਈ ਵਿਚਲੀਆਂ ਕਵਿਤਾਵਾਂ ਮਨ ਟੁੰਬਵੀਆਂ ਸਨ। ਸਵੱਛ ਭਾਰਤ ਬਾਰੇ ਲੇਖ ਜਾਣਕਾਰੀ ਭਰਪੂਰ ਸੀ। ਕੇਸ ਰਿਪੋਰਟ 'ਗਰੀਬੀ ਦਾ ਭੂਤ' ਬੱਝਵੀਂ ਲਿਖਤ ਹੈ? ਹੇਮ ਰਾਜ ਸਟੈਨੋ ਦਾ ਲੇਖ ਲੋੜ ਤੋਂ ਜਿਆਦਾ ਲੰਬਾ ਸੀ, ਉਂਝ ਤੱਥ ਅਤੇ ਤਰਕ ਭਰਪੂਰ ਸੀ। ਵਿਗਿਆਨੀਆਂ

ਦੀਆਂ ਪ੍ਰੇਰਨਾਮਈ ਜੀਵਨੀਆਂ ਦੀ ਘਾਟ ਰੜਕਦੀ ਹੈ। ਵਿਚਕਾਰਲੇ ਪੰਨੇ ਰੰਗਦਾਰ ਹੀ ਹੋਣੇ ਚਾਹੀਦੇ ਹਨ।

**ਹਰਿੰਦਰ ਕੌਰ, ਬੁਰਜਵਾਲਾ**

ਸੁਧੀਰ ਵਿਦਿਆਰਥੀ ਦਾ ਲੇਖ ਜਨਵਰੀ-ਫਰਵਰੀ ਅੰਕ ਦਾ ਸਭ ਤੋਂ ਪਿਆਰਾ ਲੇਖ ਸੀ। ਕ੍ਰਾਂਤੀਕਾਰੀ ਵਿਰਾਸਤ ਦੀ ਜੇਕਰ ਰਾਖੀ ਨਾ ਕੀਤੀ ਗਈ ਤਾਂ ਇਹ ਵੀ ਫਿਰਕਾਪ੍ਰਸਤਾਂ ਉਧਾਲ ਕੇ ਲੈ ਜਾਣੀ ਹੈ। ਡਾ. ਰਮੇਸ਼ ਕੁਮਾਰ ਦੀ ਕਵਿਤਾ 'ਇਬਾਰਤ' ਮੂੰਹ ਤੇ ਸਿਆਹੀ ਸੁੱਟ ਕੇ ਕੀਤੇ ਜਾਂਦੇ ਰੋਸ ਤੇ ਤਿਖਾ ਵਿਅੰਗ ਹੈ। ਬਾਲ ਕੋਨੇ ਵਿਚਲੀਆਂ ਬੁਝਾਰਤਾਂ ਦੇ ਉੱਤਰ ਵੀ ਉਸੇ ਅੰਕ ਵਿੱਚ ਹੀ ਛਾਪੇ ਜਾਣ। ਬੱਚਿਆਂ ਬਾਰੇ ਮੈਟਰ ਦੀ ਘਾਟ ਹੁੰਦੀ ਹੈ। ਲੜੀਵਾਰ 'ਭੱਜੋ ਨਾ, ਦੁਨੀਆਂ ਨੂੰ ਬਦਲੋ' ਜਿਆਦਾ ਲੰਮਾ ਹੋ ਗਿਆ। ਨਵੇਂ ਕਾਲਮ ਸ਼ੁਰੂ ਕਰੋ। ਆਮ ਪਾਠਕਾਂ ਨੂੰ ਛਿਮਾਹੀ ਇਕੱਤਰਤਾ ਨਾਲ ਕੀ ਦਿਲਚਸਪੀ ਹੋ ਸਕਦੀ ਹੈ। ਜਗਦੇਵ ਰਾਮਪੁਰਾ ਨੇ ਲਿਖਣ ਲੱਗਿਆਂ ਇੱਕ ਵਧੀਆ ਕੇਸ ਰਿਪੋਰਟ ਬਰਬਾਦ ਕਰ ਦਿੱਤੀ।

**ਜਸਕਰਨ ਸਿੰਘ, ਫਤਿਹਗੜ੍ਹ ਸਾਹਿਬ**

ਤਰਕਸ਼ੀਲ ਅੰਕ ਜਨਵਰੀ-ਫਰਵਰੀ 2016 ਪੜ੍ਹਿਆ। ਡਾ. ਅਵਤਾਰ ਸਿੰਘ ਢੀਂਡਸਾ ਦਾ ਲੜੀਵਾਰ ਲੇਖ 'ਤਾਰਿਆਂ ਦਾ ਜੀਵਨ ਚੱਕਰ' ਅਤੇ ਰਾਹੁਲ ਸੰਕ੍ਰਤਾਇਨ ਦਾ 'ਭੱਜੋ ਨਾ ਦੁਨੀਆਂ ਨੂੰ ਬਦਲੋ' ਬਹੁਤ ਜਾਣਕਾਰੀ ਭਰਪੂਰ ਹੁੰਦੇ ਹਨ। ਮੈਗਜ਼ੀਨ ਦੇ ਟਾਇਟਲ ਪੰਨੇ ਤੇ ਲਿਖੇ ਤਰਕਸ਼ੀਲ ਦਾ ਡਿਜ਼ਾਇਨ ਹਰ ਸਾਲ ਬਦਲਣਾ ਚਾਹੀਦਾ ਹੈ ਅਤੇ ਸੁਸਾਇਟੀ ਦਾ ਲੋਗੋ ਹੋਰ ਵੱਡਾ ਹੋਣਾ ਚਾਹੀਦਾ ਹੈ। ਇਸ ਨਾਲ ਮੈਗਜ਼ੀਨ ਪ੍ਰਭਾਵਸ਼ਾਲੀ ਅਤੇ ਨਵੇਂਪਣ ਵਿੱਚ ਲੱਗੇਗਾ। ਜਗਦੇਵ ਰਾਮਪੁਰਾ ਵੱਲੋਂ ਲਿਖੀ ਕੇਸ ਰਿਪੋਰਟ 'ਗਰੀਬੀ ਦਾ ਭੂਤ' ਵਿੱਚ ਸ਼ਬਦਾਂ ਦੀਆਂ ਬਹੁਤ ਗਲਤੀਆਂ ਸਨ ਅਤੇ ਸਹੀ ਤਰੀਕੇ ਨਾਲ ਪਹਿਰਾਬੰਦ ਵੀ ਨਹੀਂ ਕੀਤੀ ਗਈ। ਜਿਸ ਕਾਰਨ ਪੜ੍ਹਨ ਵਿੱਚ ਦਿੱਕਤ ਆਉਂਦੀ ਹੈ। **ਕੇਵਲ ਕ੍ਰਿਸ਼ਨ, ਇਕਾਈ ਬਠਿੰਡਾ**

ਜਨਵਰੀ-ਫਰਵਰੀ 16 ਅੰਕ ਦਾ ਮੁੱਖ ਪੰਨਾ ਆਮ ਪਾਠਕਾਂ ਦੇ ਹਾਣ ਦਾ ਜ਼ਰੂਰ ਸੀ ਪਰ ਇਹ ਅਜੇ ਆਪਣੀ ਵਿਲੱਖਣਤਾ-ਖਿੱਚ ਦਾ ਦਰਜਾ ਪ੍ਰਾਪਤ ਨਹੀਂ ਕਰ ਸਕਿਆ। ਸ਼ਾਇਦ ਪ੍ਰਬੰਧਕਾਂ ਦੀ ਉੱਚ ਚੇਤਨਾ ਪੱਧਰ ਅਤੇ ਫਿਲਾਸਫੀਕਲ ਨਜ਼ਰੀਆ ਸਹਾਈ ਨਾ ਹੁੰਦਾ ਹੋਵੇ। ਜੇਕਰ ਮੁੱਖ ਪੰਨੇ ਤੇ ਪਾਣੀ ਦੀ ਬੋਤਲ ਦੀ ਥਾਂ ਸਾਲ 2016 ਦਾ ਕਲੰਡਰ ਹੁੰਦਾ, ਜੇਮਜ਼ ਰੈਡੀ ਦੀ ਕੁਟੇਸ਼ਨ ਦੀ ਥਾਂ ਖਲੀਲ ਜਿਬਰਾਨ ਦੀ ਕੁਟੇਸ਼ਨ 'ਜੇਕਰ ਤੁਸੀਂ ਸੂਰਜ ਵਾਂਗ ਚਮਕਣਾ ਚਾਹੁੰਦੇ ਹੋ ਤਾਂ ਪਹਿਲਾਂ ਉਸ ਵਾਂਗ ਬਲਣਾ ਪਵੇਗਾ ਹੁੰਦੀ ਅਤੇ ਅੰਤਰ ਝਾਤ ਵਿੱਚ ਉਚਾਟ ਮਨ, ਗਰੀਬੀ ਦਾ ਭੂਤ ਅਤੇ ਅਖੌਤੀ ਮਾਈ ਦਾ ਪਰਦਾਫਾਸ਼ ਵੀ ਹੁੰਦੈ ਤਾਂ ਸ਼ਾਇਦ ਮੈਗਜ਼ੀਨ ਹੋਰ ਵੀ ਪ੍ਰਭਾਵ ਛੱਡਦਾ। ਸੰਪਾਦਕੀ ਨਵੇਂ ਸਾਲ 2016 ਚੁਣੌਤੀਆਂ ਅਤੇ ਸਾਡਾ ਕਾਰਜ, ਜਾਗਣ ਵੇਲਾ, ਸਵੱਛ-ਭਾਰਤ, ਅਵਤਾਰ ਗੋਂਦਾਰਾ ਦੀ ਪੇਸ਼ਕਸ਼, ਫੋਟੋ ਕੈਪਸ਼ਨ ਮੁਕਾਬਲੇ ਦੀਆਂ ਕਵਿਤਾਵਾਂ, ਸੱਚੋ-ਸੱਚ, ਕਲਮ ਨੌਜਵਾਨੋਂ... ਜਰਾ ਸੋਚੋ, ਲਿਖਤਾਂ ਪ੍ਰੇਰਨਾਦਾਇਕ ਅਤੇ ਜੋਸ਼ੀਲੀਆਂ ਸਨ ਜੋ ਬਹੁਤ ਹੀ ਪਸੰਦ ਆਈਆਂ। ਇੰਨ੍ਹਾਂ ਦੇ ਲੇਖਕਾਂ ਨੂੰ ਸਲਾਮ ਹੈ। ਹੇਮਰਾਜ ਸਟੈਨੋ ਨੇ ਆਪਣੀ ਕਲਮ ਦਾ ਮੂੰਹ ਗੰਭੀਰ ਕਾਰਜ ਵੱਲ ਕੀਤਾ ਹੈ ਕਿ ਹਿੰਦੂਤਵੀ ਫਾਸ਼ੀਵਾਦ ਦਾ ਟਾਕਰਾ ਕਰਨ ਲਈ ਵਿਸ਼ਾਲ ਏਕੇ ਦੀ ਲੋੜ ਹੈ। ਜਿਸ ਬਾਰੇ ਜਥੇਬੰਦੀ ਨੂੰ ਠੋਸ ਵਿਉਂਤਬੰਦੀ ਬਣਾਉਣੀ ਚਾਹੀਦੀ ਹੈ। **ਅਜੀਤ ਪ੍ਰਦੇਸੀ**

ਸੰਪਾਦਕੀ, ਹੇਮ ਰਾਜ ਸਟੈਨੋ ਦਾ ਲੇਖ, ਖ਼ੋਜ ਖਬਰ, ਸੁਲਘਦੇ ਬੋਲ, ਮਨੋਰੋਗ ਮਾਹਿਰ ਦੀ ਕਲਮ ਤੋਂ, ਕੁਦਰਤ ਦੇ ਭੇਤਾਂ ਦੀ ਗੱਲ-16, ਸਿਹਤ ਅਤੇ ਬਾਜ਼ਾਰ-4, ਕੇਸ ਰਿਪੋਰਟ, ਵਿਸ਼ੇਸ਼ ਰਿਪੋਰਟ, ਤਰਕ ਅਤੇ ਪਾਖੰਡ ਆਹਮੋਂ-ਸਾਹਮਣੇਂ, ਯਾਦ ਕਰਦਿਆਂ ਸਾਡੀ ਸ਼ਾਬਾਸ਼ ਦੇ ਹੱਕਦਾਰ ਹਨ।

**ਜਰਨੈਲ ਖਹਿਰਾ, ਨੱਲ੍ਹ-ਲੋਹੀਆ ਖਾਸ (ਜਲੰਧਰ)**

## ਵਿਆਹ ਲਈ ਸੰਪਰਕ ਕਰਨ ਹਿਤ

ਐੱਮ.ਬੀ.ਏ. ਫਾਈਨਾਂਸ, ਆਈਲਟਸ 6.5 ਬੈਂਡ, ਜਨਮ 2.9.1988, ਕੱਦ 5 ਫੁੱਟ 3 ਇੰਚ, ਲੁਧਿਆਣਾ ਵਿਖੇ ਆਈਲਟਸ ਪੜ੍ਹਾ ਰਹੀ ਲੜਕੀ ਲਈ ਢੁਕਵੀਂ ਯੋਗਤਾ ਪ੍ਰਾਪਤ ਲੜਕੇ ਦੀ ਲੋੜ। ਜਾਤੀ ਬੰਧਨ ਨਹੀਂ। ਸੰਪਰਕ : 96461-11816

## ਇਕਾਈ ਸਹਾਇਤਾ

**ਇਕਾਈ ਖਰੜ** : ਇਕਾਈ ਮੈਂਬਰ ਮਾ: ਜਰਨੈਲ ਸਹੌੜਾਂ (ਪੋਤਰੇ ਸਾਹਿਬਦੀਪ ਦੇ ਜਨਮ ਦੀ ਖੁਸ਼ੀ ਵਿੱਚ) 1000 ਰੁਪਏ

**ਇਕਾਈ ਸੰਗਰੂਰ** : ਸਵਰਨਜੀਤ ਸਿੰਘ (ਸੇਵਾ ਮੁਕਤੀ ਤੇ ਸਨਮਾਨ ਸਮਾਗਮ ਮੌਕੇ) ਕੋ-ਕਨਵੀਨਰ (ਡੈਮੋਕਰੇਟਿਕ ਮੁਲਾਜ਼ਮ ਫੈਡਰੇਸ਼ਨ) 1000 ਰੁਪਏ

ਨਿਰਮਲ ਸਿੰਘ ਉਪਲੀ (ਲੜਕੀ ਦੀ ਬੈਂਕ ਵਿੱਚ ਨਿਯੁਕਤੀ ਦੀ ਖੁਸ਼ੀ ਵਿੱਚ) 1000 ਰੁਪਏ

**ਆਲਮੀ ਕਾਨਫਰੰਸ ਵਿੱਚ ਧਰਮਨਿਪੇਖਤਾ ਰਿਹਾ ਮੁੱਖ ਮਸਲਾ:** ਆਧਰਾ ਪ੍ਰਦੇਸ਼ ਦੀ ਨਵੀਂ ਬਣੀ ਰਾਜਧਾਨੀ ਵਿਯੇਵਾੜਾ ਵਿਖੇ ਦੋ ਰੋਜ਼ਾ ਨੌਵੀਂ ਆਲਮੀ ਨਾਸਤਿਕ ਕਾਨਫਰੰਸ 6 ਅਤੇ 7 ਜਨਵਰੀ 2016 ਨੂੰ ਹੋਈ। ਸ਼ੁਰਆਤ ਗੋਰਾ ਪਰਿਵਾਰ ਦੀ ਮੈਂਬਰ ਡਾ. ਡੀਮੋਸ ਗੋਰਾ ਦੇ ਸਵਾਗਤੀ ਡਾਂਸ ਨਾਲ ਹੋਈ। ਨਾਸਤਿਕ ਕੇਂਦਰ ਦੀ ਪ੍ਰਧਾਨ ਸ੍ਰੀਮਤੀ ਜੇ. ਮਾਇਥਰੀ ਨੇ ਕਾਨਫਰੰਸ ਵਿੱਚ ਭਾਗ ਲੈਣ ਆਏ ਡੈਲੀਗੇਟਾਂ ਦਾ ਸਵਾਗਤ ਕੀਤਾ। ਡਾਇਰੈਕਟਰ ਡਾ. ਜੀ. ਵਿਯਿਅਮ ਨੇ ਕਾਨਫਰੰਸ ਦਾ ਥੀਮ ਪੇਸ਼ ਕਰਦਿਆਂ ਕਿਹਾ ਕਿ ਅਸੀਂ ਦੋ ਰੋਜਾ ਕਾਨਫਰੰਸ ਵਿੱਚ ਨਾਸ਼ਤਿਕ, ਜਮਹੂਰੀਅਤ ਅਤੇ ਮਾਨਵਤਾਵਾਦੀ ਕਦਰਾਂ ਕੀਮਤਾਂ ਤੇ ਚਰਚਾ ਕਰਾਂਗੇ ਜੋ ਕਿ ਭਾਰਤ ਵਿੱਚ ਬਣ ਰਹੇ ਅਜੋਕੇ ਮਹੌਲ ਵਾਸਤੇ ਜਰੂਰੀ ਹੈ। ਇਸ ਦੇ ਬਾਅਦ ਡਾ. ਨਰਿਦਰ ਦਾਭੋਲਕਰ, ਕਾ. ਗੋਬਿੰਦ ਪਾਨਸਰੇ, ਪੋ. ਐਮ ਐਮ ਕਲਬੁਰਗੀ, ਬੰਗਲਾ ਦੇਸ਼ੀ ਬਲਾਗਰ ਅਵੀਜੀਤ ਅਤੇ ਹੋਰ ਜਿੰਨਾਂ ਨੇ ਤਰਕਸ਼ੀਲ ਅਤੇ ਧਰਮਨਿਰਪੱਖ ਵਿੱਚਾਰਾਂ ਦੇ ਫੈਲਾਉ ਵਾਸਤੇ ਕੁਰਬਾਨੀ ਦਿੱਤੀ, ਦੀ ਯਾਦ ਵਿੱਚ ਦੋ ਮਿੰਟ ਦਾ ਮੌਨ ਰੱਖਿਆ ਗਿਆ। ਇਸ ਕਾਨਫਰੰਸ ਦੀ ਪ੍ਰਧਾਨਗੀ ਡਾ. ਵੋਲਕਰ ਮੂਲਰ ਪ੍ਰਧਾਨ ਫਰੀ ਥੈਂਕਰ ਆਫ ਜਰਮਨੀ ਨੇ ਕੀਤੀ। ਇਸ ਕਾਨਫਰੰਸ ਦੇ ਮੁੱਖ ਮਹਿਮਾਨ ਅਤੇ ਮਹਾਂਰਾਸ਼ਟਰ ਅੰਧਸ਼ਰਧਾ ਨਿਰਮੂਲਣ ਸੰਸਥਾ ਦੇ ਮੁੱਖੀ ਅਵਿਨਾਸ਼ ਪਾਟਿਲ ਨੇ ਕਿਹਾ ਕਿ ਧਾਰਮਿਕ ਕੱਟੜਪੰਥੀਆਂ ਨੇ ਤਰਕਸ਼ੀਲ ਲਹਿਰ ਨੂੰ ਸਾਬੋਤਾਜ ਕਰਨ ਵਾਸਤੇ ਡਾ. ਦਾਭੋਲਕਰ ਨੂੰ ਸ਼ਹੀਦ ਕੀਤਾ, ਇਹ ਉਹਨਾਂ ਦਾ ਭਰਮ ਸੀ ਜੋ ਕਿ ਅਗਾਂਹਵਧੂ ਲੋਕਾਂ ਨੇ ਤਰਕਸ਼ੀਲ ਲਹਿਰ ਦਾ ਸਮਰੱਥਨ ਕਰਦੇ ਹੋਏ ਮਹਾਂਰਾਸ਼ਟਰ ਅੰਧਸ਼ਰਧਾ ਨਿਰਮੂਲਣ ਸੰਸਥਾ ਦੀ ਹਜਾਰਾਂ ਲੋਕਾਂ ਨੇ ਮੈਂਬਰਸ਼ਿਪ ਲਈ, ਜਿਸ ਨਾਲ ਉਥੇ ਇਕਾਈਆਂ ਦੀ ਸੰਖਿਆ 200 ਤੋਂ ਵਧ ਕੇ 300 ਤੋਂ ਵਧ ਗਈ ਹੈ। ਇਸ ਸਮੇਂ ਲਹਿਰ ਨਾਲ ਨੌਜਵਾਨ ਅਤੇ ਸਿਖਿਆਤ ਲੋਕ ਜੁੜ ਰਹੇ ਹਨ। ਕਾਨਫਰੰਸ ਦੇ ਉਦਘਾਟਨ ਸਮੇਂ ਡਾ. ਕੇ. ਵਿਰਾਮਨੀ ਜੋ ਡੀ. ਕੇ. ਦੇ ਪ੍ਰਧਾਨ ਅਤੇ ਪੇਰਿਯਾਰ ਮੈਨਿਯਾਮਾਈ ਯੂਨੀਵਰਸ਼ਟੀ ਦੇ ਚਾਂਸਲਰ ਵੀ ਹਨ, ਨੇ ਕਿਹਾ ਕਿ ਅੱਜ ਦੀ ਨੌਜਵਾਨ ਪੀੜ੍ਹੀ ਸੰਪਦਾਇਕ ਅੱਤਵਾਦ ਦੇ ਵੱਲ ਅਕਰਸ਼ਤ ਹੋ ਰਹੀ ਹੈ, ਇਹ ਇਕ ਚਿੰਤਾ ਦਾ ਵਿਸ਼ਾ ਹੈ। ਅਰੁਨ ਰਾਅ ਪ੍ਰਧਾਨ ਅਮਰੀਕਨ ਨਾਸਤਿਕ ਜਥੇਬੰਦੀ ਨੇ ਨਾਸ਼ਤਿਕ ਕੇਂਦਰ ਦੇ ਕੰਮਕਾਰ ਦੀ ਸਰਾਹਨਾ ਕੀਤੀ ਜਰਮਨੀ ਦੇ ਐਮ ਪੀ ਮਿ. ਅਲਫਰਿਡ ਪੀਟਜ਼ੋਲਡ ਜੋ ਕਿ ਇਸ ਕਾਨਫਰੰਸ ਵਿੱਚ ਵਿਸ਼ੇਸ ਤੌਰ ਤੇ ਪੁੱਜੇ ਸਨ, ਨੇ ਕਿਹਾ ਕਿ ਧਾਰਮਿਕ ਕੱਟੜਤਾ ਦੇ ਕਾਰਣ ਬਹੁਤ ਸਾਰੇ ਲੋਕਾਂ ਨੂੰ ਜਾਨ ਗਵਾਉਣੀ ਪਈ ਹੈ। ਆਈ ਐਸ ਆਈ ਐਸ ਵੱਲੋਂ ਇਸਲਾਮੀ ਰਾਜ ਦੇ ਨਾਮ ਤੇ ਫੈਲਾਈ ਜਾ ਰਹੀ ਦਹਿਸ਼ਤ ਚਿੰਤਾ ਦਾ ਵਿਸਾ ਹੈ। ਭਾਰਤ ਦੇ ਉੱਤਰੀ ਹਿੱਸੇ ਵਿੱਚ ਸਰਗਰਮ ਤਰਕਸ਼ੀਲ ਸੁਸਾਇਟੀ ਪੰਜਾਬ ਅਤੇ ਰੈਸ਼ਨੇਲਿਸਟ ਸੁਸਾਇਟੀ ਹਰਿਆਣਾ ਦੇ 34 ਦੇ ਕਰੀਬ ਡੈਲੀਗੇਟਾਂ ਨੇ ਭਾਗ ਲਿਆ। ਇਸ ਕਾਨਫਰੰਸ ਵਿੱਚ ਬਲਵਿੰਦਰ ਬਰਨਾਲਾ ਅਤੇ ਹਰਚੰਦ ਭਿੰਡਰ ਵੱਲੋਂ ਲਿਖਿਆ ਪਰਚਾ (How to change the outlook of world scenario) ਪੜ੍ਹਿਆ ਗਿਆ। ਮੁੱਖ ਕਾਨਫਰੰਸ ਦੇ ਇਲਾਵਾ 'ਨੌਜਵਾਨ ਅਤੇ ਅੱਤਵਾਦ' ਦੂਜਾ 'ਔਰਤਾਂ ਅਤੇ ਸਮਾਜਿਕ ਪਰਿਵਰਤਨ' ਵਿਸ਼ਿਆਂ ਤੇ ਗਰੁੱਪ ਚਰਚਾ ਵੀ ਹੋਈ। ਇਸ ਕਾਨਫਰੰਸ ਦੇ ਦੂਜੇ ਦਿਨ ਤਰਕਸੀਲ ਸੁਸਾਇਟੀ ਪੰਜਾਬ ਦੀਆਂ ਸਰਗਰਮੀਆ ਦਾ ਸਲਾਈਡ ਸੋਅ ਤਰਕਸੀਲ ਇਕਾਈ ਪਟਿਆਲਾ ਦੇ ਜਨਕ ਰਾਜ ਦੁਆਰਾ ਪੇਸ਼ ਕੀਤਾ ਗਿਆ। ਅੰਤ ਵਿੱਚ ਡਾ. ਵਿਯਿਅਮ ਨੇ ਕਾਨਫਰੰਸ ਨੂੰ ਸਫਲ ਬਣਾਉਂਣ ਵਾਸਤੇ ਸਭਨਾਂ ਦਾ ਧੰਨਵਾਦ ਕਰਦੇ ਹੋਏ ਕਿਹਾ ਕਿ ਅਗਲੀ ਕਾਨਫਰੰਸ 2018 ਦੀ ਜਨਵਰੀ ਵਿੱਚ ਤਾਮਿਲਨਾਡੂ ਵਿਖੇ ਰੈਸਨੇਲਿਸਟ ਫੌਰਮ ਤਾਮਿਲਨਾਡੂ ਦੇ ਸਹਿਯੋਗ ਨਾਲ ਕਰਵਾਈ ਜਾਵੇਗੀ। ਇਸ ਕਾਨਫਰੰਸ ਵਿੱਚ, ਮਿ. ਰੋਬਰਟ ਰੁਸਟਡ ਮਾਨਵਤਾਵਾਦੀ ਐਸੋਸੀਏਸਨ ਨਾਰਵੇ, ਨੇ ਵੀ ਵਿਸ਼ੇਸ ਮਹਿਮਾਨ ਦੇ ਤੌਰ ਤੇ ਹਿੱਸਾ ਲਿਆ। ਇਸ ਸਮੇਂ ਨਾਸਤਿਕ, ਮਾਨਵਤਾਵਦੀ ਅਤੇ ਤਰਕਸ਼ੀਲ ਵਿਚਾਰਾਂ ਪ੍ਰਚਾਰ ਅਤੇ ਪ੍ਰਸਾਰ ਲਈ ਵਿਸ਼ੇਸ ਅਤੇ ਵਧੀਆ ਕਰਗੁਜਾਰੀ ਵਾਸਤੇ ਵਿਆਕਤੀਆਂ ਨੂੰ ਸਨਮਾਨਿਤ ਕੀਤਾ ਜਿਨ੍ਹਾਂ ਵਿੱਚ ਫਿਰਾ ਦੇ ਪ੍ਰਧਾਨ ਡਾ ਨਰਿੰਦਰ ਨਾਇਕ ਅਤੇ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਹਰਚੰਦ ਭਿੰਡਰ ਵੀ ਸ਼ਾਮਿਲ ਸਨ।

**ਫਿਰਾ ਮੀਟਿੰਗ-** - 7 ਜਨਵਰੀ ਨੂੰ ਫੈਡਰੇਸ਼ਨ ਆਫ਼ ਇੰਡੀਅਨ ਰੈਸ਼ਨੇਲਿਸ਼ਟ ਐਸੋਸੀਏਸਨਜ਼ (ਫਿਰਾ) ਦੀ ਮੀਟਿੰਗ ਡਾ. ਨਰਿੰਦਰ ਨਾਇਕ ਦੀ ਪ੍ਰਧਾਨਗੀ ਹੇਠ ਹੋਈ। ਅਗਲੀ ਕੌਮੀ ਕਾਨਫਰੰਸ ਕੇਰਲਾ ਦੀ ਯੁਕਥੀਵਾਦੀ ਸਥੇਬੰਦੀ ਦਸੰਬਰ ਵਿੱਚ ਕਰਾਵੇਗੀ। ਇਸ ਮੀਟਿੰਗ ਵਿੱਚ ਹੋਰਨਾਂ ਦੇ ਇਲਾਵਾ, ਮਿ. ਯੂ. ਕਲਾਨਾਥਨ, ਡਾ. ਦਾਨੇਸਵਰ ਸਾਹੂ, ਡਾ. ਵਿਯਿਅਮ, ਮਿ. ਰੋਬਰਟ ਰੁਸਟਡ, ਸੁਰੇਸ ਗੋੜੇਰਾਉ, ਸੋਮੂ ਰਾਉ, ਅਵਿਨਾਸ ਪਾਟਿਲ, ਅਨੁਪਮ ਸਿੰਘ, ਰਾਮ ਕੁਮਰ, ਹਰੀਸ਼ ਦੇਸਮੁੱਖ, ਮਨੋਜ ਬਨਸੂਦ ਅਤੇ ਹਰਚੰਦ ਭਿੰਡਰ ਆਦਿ ਵਿਸ਼ੇਸ ਤੌਰ ਤੇ ਸਾਮਿਲ ਹੋਏ।

**ਡਾ. ਦਾਭੋਲਕਰ, ਕਾ. ਪਾਨਸਰੇ ਅਤੇ ਪ੍ਰੋ. ਐਮ ਐਮ ਕੁਲਬਰਗੀ ਦੇ ਕਾਤਲਾਂ ਦੀ ਗ੍ਰਿਫਤਾਰੀ ਸਬੰਧੀ ਜੰਤਰ ਮੰਤਰ ਦਿੱਲੀ ਵਿੱਖੇ ਧਰਨਾ:** ਮਹਾਂਰਾਸ਼ਟਰ ਅੰਧਸਰਧਾ ਨਿਰਮੂਲਨ ਸੰਸਥਾ ਵੱਲੋਂ ਡਾ. ਨਾਰਿੰਦਰ ਦਾਭੋਲਕਰ, ਕਾਮਰੇਡ ਗੋਬਿੰਦ ਪਨਸਾਰੇ ਅਤੇ ਉਪਕੁਲਪਤੀ ਪ੍ਰੋ. ਐਮ ਐਮ ਕੁਲਬਰਗੀ ਦੇ ਕਾਤਲਾਂ ਦੀ ਜਲਦੀ ਗ੍ਰਿਫਤਾਰੀ ਵਾਸਤੇ ਧਰਨਾ ਦਿੱਤਾ। ਇਸ ਵਿੱਚ ਡਾ.

ਨਾਰਿੰਦਰ ਦਾਭੋਲਕਰ ਅਤੇ ਕਾਮਰੇਡ ਗੋਬਿੰਦ ਪਨਸਾਰੇ ਦੇ ਪ੍ਰਵਾਰਿਕ ਮੈਂਬਰ ਡਾ. ਹਾਮਿਦ ਡਾਭੋਲਕਰ ਅਤੇ ਸ੍ਰੀਮਤੀ ਮੇਘਾ ਪਾਨਸਾਰੇ ( ਕਾਮਰੇਡ ਗੋਬਿੰਦ ਪਨਸਾਰੇ ਦੀ ਨੂੰਹ) ਵਿਸ਼ੇਸ ਤੌਰ ਤੇ ਹਾਜ਼ਰ ਸਨ। ਇਸ ਸਮੇਂ ਪਰਿਵਾਰਾਂ ਵੱਲੋਂ ਮੰਗ ਕੀਤੀ ਗਈ ਕਿ ਇਹਨਾਂ ਦੇ ਕਤਲ ਇਕ ਤਰ੍ਹਾਂ ਦੇ ਹਥਿਆਰ ਨਾਲ ਹੋਏ ਹਨ। ਇਹਨਾਂ ਕਤਲ ਪਿੱਛੇ ਕੋਈ ਪਰਿਵਾਰਕ ਜਾਂ ਨਿੱਜੀ ਦੁਸਮਣੀ ਨਹੀਂ ਸੀ। ਇਹਨਾਂ ਨੂੰ ਸਿਰਫ ਇਸ ਕਰਕੇ ਮੌਤ ਦੇ ਸ਼ਿਕਾਰ ਹੋਣਾ ਪਿਆ ਕਿ ਇਹਨਾਂ ਨੇ ਕੱਟੜ ਧਾਰਮਿਕ ਅਤੇ ਫਿਰਕਾਪ੍ਰਸਤੀ ਤਾਕਤਾਂ ਬਾਰੇ ਲਿਖਿਆ ਜਾਂ ਅੰਧ ਵਿਸ਼ਵਾਸ ਫੈਲਾਣ ਵਾਲਿਆਂ ਵਿਰੁੱਧ ਕਾਨੂੰਨ ਬਣਾ ਕੇ ਲਾਗੂ ਕਰਨ ਵਾਸਤੇ ਲਗਾਤਾਰ ਸੰਘਰਸ ਕੀਤਾ। ਇਸ ਕਰਕੇ ਇਹਨਾਂ ਤਿੰਨਾਂ ਕੇਸਾਂ ਦੀ ਜਾਂਚ ਸਾਂਝੇ ਤੌਰ ਤੇ ਕੀਤੀ ਜਾਵੇ ਤਾਂ ਕਿ ਅਸਲ ਕਾਤਲਾਂ ਤੱਕ ਜਲਦੀ ਪਹੁੰਚ ਹੋ ਸਕੇ। ਇਸ ਧਰਨੇ ਵਿੱਚ ਹੋਰਨਾਂ ਦੇ ਇਲਾਵਾ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਭੂਰਾ ਸਿੰਘ ਅਤੇ ਹਰਚੰਦ ਭਿੰਡਰ, ਰੈਸਨੇਲਿਸਟ ਸੁਸਾਇਟੀ ਹਰਿਆਣਾ ਦੇ ਲੈਕਚਰਾਰ ਬਲਵੰਤ ਸਿੰਘ, ਅੰਧ ਸਰਧਾ ਨਿਰਮੂਲ ਸੰਸਥਾ ਦੇ ਅਵਿਨਾਸ ਪਾਟਿਲ, ਮੇਘਾ ਪਾਨਸਾਰੇ, ਸੁਰੇਸ ਗੋੜੇਰਾਉ ਮਧਵ ਅਤੇ ਦਲੀਪ ਅਰਾਲੀਕਰ ਆਦਿ ਨੇ ਵੀ ਸੰਬੋਧਨ ਕੀਤਾ ਅਤੇ ਜਾਂਚ ਵਿੱਚ ਤੇਜੀ ਲਿਆਣ ਦੀ ਮੰਗ ਕੀਤੀ।

**ਅੰਤਰਜਾਤੀ ਅੰਤਰਧਰਮ ਵਿਆਹਾਂ ਸੰਬੰਧੀ ਮੀਟਿੰਗ ਅਤੇ ਸੈਮੀਨਾਰ** : ਮਹਾਂਰਾਸਟਰ ਅੰਧਸ਼ਰਧਾ ਨਿਰਮੂਲਨ ਸੰਸਥਾ ਅਤੇ ਦਿੱਲੀ ਦੀ ਜਥੇਬੰਦੀ ਧਨਕ ਵੱਲੋਂ ਅੰਤਰਜਾਤੀ ਅਤੇ ਅੰਤਰਧਰਮ ਵਿਆਹਾਂ ਦੀਆਂ ਮੁਸਕਲਾਂ ਅਤੇ ਉਹਨਾਂ ਦੇ ਹੱਲ ਵਾਸਤੇ ਮੀਟਿੰਗ 13 ਫਰਵਰੀ ਨੂੰ ਦਿੱਲੀ ਯੂਨੀਵਰਸਿਟੀ ਦੇ ਸਕੂਲ ਆਫ ਸੋਸਲ ਵਰਕ ਵਿੱਖੇ ਬੁਲਾਈ ਗਈ। ਤਰਕਸ਼ੀਲ ਸੁਸਾਇਟੀ ਪੰਜਾਬ ਵੱਲੋ ਹਰਚੰਦ ਭਿੰਡਰ ਨੇ ਭਾਗ ਲਿਆ। ਇਸ ਮੀਟਿੰਗ ਮੁੱਖ ਤੌਰ ਤੇ ਅਣਖ ਦੀ ਖਾਤਰ ਕਤਲ ਕੀਤੀਆਂ ਜਾ ਰਹੀਆਂ ਲੜਕੀਆਂ ਦਾ ਮਸਲਾ ਉੱਭਰਿਆ। ਪੰਜਾਬ ਅਤੇ ਹਰਿਆਣਾ ਹਾਈਕੋਰਟ ਦੀ ਵਕੀਲ ਤਨੂੰ ਬੇਦੀ ਨੇ ਵਿਚਾਰ ਪ੍ਰਗਟਾਏ।

ਫਿਰਾ ਦੇ ਪ੍ਰਧਾਨ ਡਾ. ਨਾਰਿੰਦਰਾ ਨਾਇਕ ਨੇ ਕਿਹਾ ਕਿ ਫਿਰਾ ਵਿੱਚ ਬਹੁਤ ਸਾਰੀਆਂ ਜਥੇਬੰਦੀਆਂ ਇਸ ਤਰ੍ਹਾਂ ਦੇ ਕਾਰਜ ਕਰ ਰਹੀਆਂ ਹਨ। ਲਖਨਊ ਵਿਖੇ ਆਲੀ ਨਾਮ ਦੀ ਸੰਸਥਾ ਦੀ ਨੁਮਾਇੰਦਾ ਅਤੇ ਵਕੀਲ ਅੰਚਲ ਗੁਪਤਾ ਨੇ ਕਿਹਾ ਕਿ ਉਤਰ ਪ੍ਰਦੇਸ ਵਿੱਚ ਔਰਤਾਂ ਦੀਆਂ ਸਮੱਸਿਆਵਾਂ ਦੇ ਸਬੰਧ ਵਿੱਚ ਉਹਨਾਂ ਦੀ ਸੰਸਥਾ ਕੰਮ ਕਰ ਰਹੀ ਹੈ, ਇਹ ਸੰਸਥਾ ਔਰਤਾਂ ਨੂੰ ਜਾਗਰੂਕ ਕਰਨ ਦੇ ਨਾਲ ਨਾਲ ਕਾਨੂੰਨੀ ਸਹਾਇਤਾ ਵੀ ਦਿੰਦੀ ਹੈ। ਇਸ ਸਮੇਂ ਧਨਕ ਦੇ ਮੁਖੀ ਆਸਿਫ ਇਕਬਾਲ ਨੇ ਦੱਸਿਆ ਦੂਜੀਆਂ ਸੰਸਥਾਵਾਂ ਨਾਲ ਜੁੜ ਕੇ ਇਸ ਕਾਰਜ ਨੂੰ ਅੱਗੇ ਵਧਾਉਂਣਾ ਚਾਹੁੰਦੇ ਹਨ।

ਦੂਜੇ ਦਿਨ 14 ਫਰਵਰੀ ਨੂੰ ਸਾਹਸ ਦੇ ਬੈਨਰ ਹੇਠ ਸੈਮੀਨਾਰ ਕਰਵਾਇਆ ਗਿਆ ਜਿਸ ਵਿੱਚ ਸ਼ੁਰੂਆਤੀ ਸੈਸਨ ਵਿੱਚ ਵਿੱਚ ਪ੍ਰੋ: ਅਪੂਰਵਾਨੰਦ ਨੇ ਕਿਹਾ ਕਿ ਅੱਜ ਅਸੀਂ ਸਾਹਸ ਦੇ ਇਸ ਪ੍ਰੋਗਰਾਮ ਵਿੱਚ ਉਸ ਦੇ ਸੱਤ ਰੰਗੇ ਅਤੇ ਘੁੱਗੀ ਵਾਲੇ ਬੈਨਰ ਹੇਠ ਅਲੱਗ ਅਲੱਗ ਵਿਚਾਰਧਾਰਾ ਵਾਲੇ ਇਕੱਠੇ ਹੋਏ ਹਾਂ। ਹਰ ਇਕ ਨੂੰ ਵਿਚਾਰ ਪ੍ਰਗਟ ਕਰਨ ਅਤੇ ਆਪਣਾ ਜੀਵਨ ਸਾਥੀ ਚੁਣਨ ਦੀ ਆਜਾਦੀ ਹੋਣੀ ਚਾਹੀਦੀ ਹੈ। **ਹਰਚੰਦ ਭਿੰਡਰ**

**ਪਟਿਆਲਾ ਜ਼ੋਨ : ਕਾਲੇ ਕਾਨੂੰਨਾਂ ਸੰਬੰਧੀ ਧਰਨੇ ਵਿੱਚ ਸਮੂਲੀਅਤ**: ਪੰਜਾਬ ਦੀਆਂ ਸਾਰੀਆਂ ਅਗਾਂਹ ਵਧੂ ਜਥੇਬੰਦੀਆਂ ਵੱਲੋਂ ਪੰਜਾਬ ਦੇ ਸਾਰੇ ਜਿਲਿਆਂ ਦੇ ਡੀ ਸੀ ਦਫਤਰਾਂ ਅੱਗੇ ਕਾਲੇ ਕਾਨੂੰਨਾਂ ਨੂੰ ਰੱਦ ਕਰਾਉਂਣ ਦੀ ਮੰਗ ਨੂੰ ਲੈ ਕੇ ਧਰਨੇ ਦਿੱਤੇ ਗਏ। ਇਸ ਪ੍ਰੋਗਰਾਮ ਤਹਿਤ ਪਟਿਆਲੇ ਦੇ ਡੀ ਸੀ ਦਫਤਰ ਅੱਗੇ ਧਰਨਾ ਦਿੱਤਾ ਗਿਆ। ਜਿਸ ਵਿੱਚ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਫੈਸਲੇ ਮੁਤਾਬਿਕ ਹਰਚੰਦ ਭਿੰਡਰ , ਸਰਬਜੀਤ ਉਖਲਾ ਅਤੇ ਦਲੇਲ ਸਿੰਘ ਆਦਿ ਸਾਥੀਆਂ ਨੇ ਸਮੂਲੀਅਤ ਕੀਤੀ।

**ਤਰਕਸ਼ੀਲ ਪ੍ਰੋਗਰਾਮ** : ਪਟਿਆਲਾ ਦੇ ਜੋਨ ਆਗੂ ਰਾਮ ਕੁਮਰ ਵੱਲੋਂ ਘਨੌਰ ਅਤੇ ਆਸਰਾ ਕਾਲਜ ਭਵਾਨੀਗੜ੍ਹ ਵਿਖੇ ਤਰਕਸ਼ੀਲ ਪ੍ਰੋਗਰਾਮ ਦਿੱਤਾ।

**ਇਕਾਈ ਜਲੰਧਰ : ਨਕੋਦਰ ਦੇ ਕਮਾਂਡੋ ਹੈਲਥ ਸੈਂਟਰ ਵਿੱਚ ਤਰਕਸ਼ੀਲ ਪ੍ਰੋਗਰਾਮ** : 24 ਜਨਵਰੀ 2016 ਨੂੰ ਪਹਿਲਾਂ ਦਿੱਤੇ ਪ੍ਰੋਗਰਾਮਾਂ ਦੇ ਪ੍ਰਭਾਵ ਵਜੋਂ ਇਸ ਸੈਂਟਰ ਵੱਲੋਂ ਇਕਾਈ ਨੂੰ ਪ੍ਰੋਗਰਾਮ ਕਰਨ ਲਈ ਖੁੱਲ੍ਹੇ ਸਮੇਂ ਦਾ ਸੱਦਾ ਦਿੱਤਾ ਗਿਆ। ਜਲੰਧਰ ਇਕਾਈ ਦੇ ਪ੍ਰਧਾਨ ਵਿਜੈ ਰਾਹੀਂ, ਸਾਬਕਾ ਪ੍ਰਧਾਨ ਜਰਨੈਲ ਸਿੰਘ ਡੀ.ਈ.ਓ., ਸਾਬਕਾ ਪ੍ਰਧਾਨ ਵਿਸ਼ਵਾਮਿੱਤਰ, ਆਗਰੇਨਾਈਜਰ ਕਰਮਚੰਦ ਲਾਡੀ, ਸੁਭਾਸ਼ ਕੁਮਾਰ ਕਾਰਜਕਾਰੀ ਪ੍ਰਧਾਨ ਨਕੋਦਰ ਇਕਾਈ ਨੇ ਆਪਣੇ ਵਿਚਾਰ ਪ੍ਰਗਟਾਏ। ਮੀਤ ਪ੍ਰਧਾਨ ਮਨੋਜ ਬਾਲੀ ਨੇ ਤਰਕਸ਼ੀਲ ਕਿਤਾਬਾਂ ਅਤੇ ਮੈਗਜ਼ੀਨਾਂ ਦਾ ਸਟਾਲ ਲਗਾਇਆ। ਸਾਬਕਾ ਪ੍ਰਧਾਨ ਪਰਮਜੀਤ ਜੀਤ ਨੇ ਵੀ ਆਪਣੇ ਵਿਚਾਰ ਰੱਖੇ, ਜਾਦੂ ਦੇ ਟ੍ਰਿਕ ਵਿਖਾਏ ਅਤੇ ਸਟੇਜ ਸਕੱਤਰ ਦੀ ਭੂਮਿਕਾ ਨਿਭਾਈ। ਮੋਗੇ ਤੋਂ ਬਲਵੰਤ ਮਖੂ ਦੀ ਟੀਮ ਵੱਲੋਂ ਦੋ ਪ੍ਰਭਾਵਸ਼ਾਲੀ ਕੋਰੀਓਗ੍ਰਾਫੀਆਂ ਪੇਸ਼ ਕੀਤੀਆਂ ਗਈਆਂ। ਡੇਢ ਘੰਟਾ ਚੱਲੇ ਇਸ ਪ੍ਰੋਗਰਾਮ ਵਿੱਚ ਦੋ ਹਜ਼ਾਰ ਤੋਂ ਵੱਧ ਦਾ ਇਕੱਠ ਸੀ। **ਵਿਸ਼ਵ ਮਿੱਤਰ ਬੰਮੀ**

**ਇਕਾਈ ਚੰਡੀਗੜ੍ਹ : ਤਰਕਸ਼ੀਲ ਪ੍ਰੋਗਰਾਮ** : ਐਨ.ਐਸ.ਐਸ. ਕੋਆਰਡੀਨੇਟਰ ਸਾਗਰ ਸਿੰਘ ਦੀ ਅਗਵਾਈ ਵਿੱਚ ਸੈਕਟਰ 15 ਦੇ ਸਰਕਾਰੀ ਸਕੂਲ ਵਿੱਚ ਇੱਕ ਤਰਕਸ਼ੀਲ ਪ੍ਰੋਗਰਾਮ ਕਰਵਾਇਆ ਗਿਆ। ਸਮਾਗਮ ਵਿੱਚ ਸੁਸਾਇਟੀ ਵੱਲੋਂ ਸਾਥੀ ਜੋਗਾ ਸਿੰਘ, ਰਾਜ ਕੁਮਾਰ ਭਟਨਾਗਰ, ਮੋਹਨ ਲਾਲ ਅਤੇ

ਸਤਨਾਮ ਸਿੰਘ ਸ਼ਾਮਿਲ ਹੋਏ। ਸਾਥੀ ਜੋਗਾ ਸਿੰਘ ਨੇ ਸਮਾਗਮ ਨੂੰ ਸੰਬੋਧਨ ਕੀਤਾ। ਸਾਥੀ ਸਤਨਾਮ ਸਿੰਘ ਨੇ ਜਾਦੂ ਦੇ ਟ੍ਰਿਕ ਵਿਖਾ ਕੇ ਬੱਚਿਆਂ ਨੂੰ ਸਿੱਖਿਅਤ ਕੀਤਾ। ਸਮਾਗਮ ਦੇ ਅੰਤ ਵਿੱਚ ਸੁਸਾਇਟੀ ਦੇ ਆਗੂਆਂ ਨੇ ਬੱਚਿਆਂ ਵੱਲੋਂ ਪੁੱਛੇ ਸਵਾਲਾਂ ਦੇ ਜਵਾਬ ਵੀ ਦਿੱਤੇ। ਇਸ ਮੌਕੇ ਤਰਕਸ਼ੀਲ ਸਾਹਿਤ ਦਾ ਸਟਾਲ ਵੀ ਲਾਇਆ ਗਿਆ।

**ਇਕਾਈ ਫਗਵਾੜਾ : ਸ਼ਹੀਦ ਭਗਤ ਸਿੰਘ ਦੇ ਜਨਮ ਦਿਵਸ ਨੂੰ ਸਮਰਪਿਤ ਸੈਮੀਨਾਰ :** ਇਹ ਸੈਮੀਨਾਰ 20 ਸਤੰਬਰ ਨੂੰ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ (ਲੜਕੀਆਂ) ਫਗਵਾੜਾ (ਕਪੂਰਥਲਾ) ਵਿਖੇ ਕਰਵਾਇਆ ਗਿਆ। ਡਾ. ਪਰਮਿੰਦਰ ਸਿੰਘ ਸਾਬਕਾ ਪ੍ਰੋਫੈਸਰ ਅਤੇ ਮੁਖੀ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਵੱਲੋਂ 'ਵਿਵਸਥਾ ਪ੍ਰੀਵਰਤਨ ਅਤੇ ਜਾਤਪਾਤ ਦੇ ਖਾਤਮੇ ਬਾਰੇ' ਸ਼ਹੀਦ ਭਗਤ ਸਿੰਘ ਦਾ ਨਜ਼ਰੀਆ ਵਿਸ਼ੇ ਤੇ ਪਰਚਾ ਪੜ੍ਹਿਆ ਗਿਆ। ਆਪਣੇ ਪੇਪਰ ਵਿੱਚ ਉਨ੍ਹਾਂ ਨੇ ਕਿਹਾ ਕਿ ਗਰੀਬੀ, ਅਨਿਆਏ, ਸਮਾਜਿਕ ਅਪਮਾਨ ਤੇ ਜਾਤਪਾਤ ਦੇ ਵਿਤਕਰੇ ਲਈ ਸਮਾਜਿਕ, ਆਰਥਿਕ ਅਤੇ ਰਾਜਸੀ ਵਿਵਸਥਾ ਜ਼ਿੰਮੇਵਾਰੀ ਹੁੰਦੀ ਹੈ। ਚੰਗੀ ਵਿਵਸਥਾ ਲੋਕਾਂ ਦਾ ਵਿਕਾਸ ਅਤੇ ਮਾੜੀ ਵਿਵਸਥਾ ਬੇਇਨਸਾਫੀ ਅਤੇ ਕਿਰਤ ਦੀ ਲੁੱਟ ਖਸੁੱਟ ਦੁਆਰਾ ਕਿਰਤੀਆਂ ਦਾ ਸ਼ੋਸ਼ਣ ਕਰਦੀ ਹੈ। ਸੁਸਾਇਟੀ ਦੇ ਜੋਨ ਜਲੰਧਰ ਦੇ ਆਗੂ ਮਾ. ਸੁਖਦੇਵ ਫਗਵਾੜਾ, ਜਸਵਿੰਦਰ ਸਿੰਘ ਅਤੇ ਨਿਰੰਜਨ ਲਾਲੀ ਨੇ ਵੀ ਸੰਬੋਧਨ ਕੀਤਾ। ਸੈਮੀਨਾਰ ਦੌਰਾਨ ਸਟੇਜ ਸੰਚਾਲਨ ਦੀ ਜ਼ਿੰਮੇਵਾਰੀ ਮਾਸਟਰ ਨਵਕਿਰਨ ਨੇ ਬਾਖੂਬੀ ਨਿਭਾਈ। ਸੈਮੀਨਾਰ ਵਿੱਚ ਹੇਮਰਾਜ ਬੰਗੜ, ਹੈਡਮਾਸਟਰ ਗਿਆਨ ਚੰਦ, ਹੈਡਮਾਸਟਰ ਸਰਵਣ ਸਿੰਘ, ਪ੍ਰਿੰਸੀਪਲ ਰਾਮ ਕ੍ਰਿਸ਼ਨ, ਪ੍ਰਿੰ. ਮੋਹਨ ਲਾਲ, ਪ੍ਰੋ. ਸੁਰਜੀਤ ਜੱਜ, ਹੈਡਮਾਸਟਰ ਅਸ਼ਵਨੀ ਕੁਮਾਰ, ਮਾ. ਭਗਵਾਨ ਦਾਸ, ਡਾ. ਜਗੀਰ ਨੂਰ, ਅਵਤਾਰ ਗਿੱਲ, ਸੁੱਚਾ ਰਾਮ, ਗੁਰਮੀਤ ਰੱਤੂ, ਮਹਿੰਦਰ ਸਿੰਘ ਮੈਨੇਜਰ, ਪ੍ਰੋ. ਭੁਪਿੰਦਰ ਕੌਰ, ਕਮਲੇਸ਼ ਕੌਰ, ਹਰਬੰਸ ਕੌਰ, ਜੋਗਾ ਰਾਮ, ਪ੍ਰਿੰ. ਹਰਮੇਸ਼ ਪਾਠਕ, ਪ੍ਰਿੰ. ਗੁਰਮੀਤ ਪਲਾਹੀ, ਚਰਨ ਦਾਸ, ਰਾਜੇਸ਼ ਭਨੋਟ, ਲੈਕ. ਕੁਲਵੰਤ ਸਿੰਘ ਵਾਸੀ, ਪ੍ਰਧਾਨ ਗੋਪਾਲ ਕ੍ਰਿਸ਼ਨ, ਵਰਿੰਦਰ ਕੰਬੋਜ, ਗਣੇਸ਼ ਐਡਵੋਕੇਟ, ਸਾਧੂ ਸਿੰਘ, ਕਾ. ਹਰਬਿਲਾਸ, ਮਾ. ਪਵਨ ਕੁਮਾਰ, ਸਫਾਈ ਕਰਮਚਾਰੀ ਯੂਨੀਅਨ ਦੇ ਆਗੂ ਜੋਤੀ ਬਘਾਨੀਆ ਤੇ ਸਤੀਸ਼ ਮੱਟੂ, ਇੰਨ੍ਹਾਂ ਤੋਂ ਬਿਨਾਂ ਸੰਸਾਰ ਚੰਦ, ਨਵੀਨ ਪਹਾੜੀ ਗੇਟ ਆਦਿ ਸ਼ਾਮਿਲ ਸਨ। **ਸੁਖਦੇਵ ਫਗਵਾੜਾ**

**ਇਕਾਈ ਖਰੜ: ਪ੍ਰਸ਼ੰਸਾਯੋਗ ਪਹਿਲਕਦਮੀ : ਮ੍ਰਿਤ ਸਰੀਰ ਖੋਜ ਕਾਰਜਾਂ ਲਈ ਸੌਂਪਣ ਦੇ ਭਰੇ ਪ੍ਰਣ ਪੱਤਰ :** ਤਰਕਸ਼ੀਲ ਸੁਸਾਇਟੀ ਦੀ ਇਕਾਈ ਖਰੜ ਦੇ ਮੈਂਬਰ ਗੁਰਮੀਤ ਸਹੌੜਾਂ, ਉਹਨਾਂ ਦੀ ਪਤਨੀ ਨਿਰਮਲ ਕੌਰ ਅਤੇ ਪੁੱਤਰੀ ਹਰਸਿਮਰਨ ਕੌਰ ਵੱਲੋਂ ਮਰਨ ਉਪਰੰਤ ਆਪਣਾ ਮ੍ਰਿਤ-ਸਰੀਰ ਪੀ.ਜੀ.ਆਈ. ਦੇ ਅਨਾਟਮੀ ਵਿਭਾਗ ਨੂੰ ਸੌਂਪਣ ਦਾ ਪ੍ਰਣ-ਪੱਤਰ ਪਰਿਵਾਰਕ ਮੈਂਬਰਾਂ ਦੀ ਹਾਜਰੀ ਵਿੱਚ ਤਰਕਸ਼ੀਲ ਸੁਸਾਇਟੀ ਦੇ ਆਗੂਆਂ ਨੂੰ ਸੌਂਪਿਆ ਗਿਆ। ਇਸ ਮੌਕੇ ਗੁਰਮੀਤ ਸਹੌੜਾਂ ਨੇ ਕਿਹਾ ਕਿ ਅੱਜ ਜਦੋਂ ਸਾਇੰਸ ਦੀ ਤਰੱਕੀ ਸਦਕਾ ਮਨੁੱਖੀ ਸਰੀਰ ਉੱਤੇ ਬਹੁਪੱਖੀ ਖੋਜ ਕਾਰਜ ਚੱਲ ਰਹੇ ਹਨ ਤਾਂ ਮਰਨ ਤੋਂ ਬਾਅਦ ਆਪਣਾ ਸਰੀਰ ਕਿਸੇ ਵੀ ਤਰੀਕੇ ਨਸ਼ਟ ਕਰਨ ਦੀ ਬਜਾਇ ਇਨਾਂ ਖੋਜ ਕਾਰਜਾਂ ਵਾਸਤੇ ਦੇਕੇ ਮੈਡੀਕਲ ਸਾਇੰਸ ਦੀ ਤਰੱਕੀ ਵਿੱਚ ਆਪਣਾ ਯੋਗਦਾਨ ਪਾਉਣਾ ਚਾਹੀਦਾ ਹੈ। ਨਿਰਮਲ ਕੌਰ ਨੇ ਕਿਹਾ ਕਿ ਮਨੁੱਖ ਜਨਮ ਤੋਂ ਲੈ ਕੇ ਮੌਤ ਤੱਕ ਆਪਣੀਆਂ ਸਾਰੀਆਂ ਲੋੜਾਂ ਸਮਾਜ ਤੋਂ ਪੂਰੀਆਂ ਕਰਦਾ ਹੈ, ਬਦਲੇ ਵਿੱਚ ਸਾਨੂੰ ਵੀ ਸਮਾਜਿਕ ਭਲਾਈ ਵਾਸਤੇ ਬਣਦਾ ਯੋਗਦਾਨ ਪਾਉਣਾ ਚਾਹੀਦਾ ਹੈ। ਹਰਸਿਮਰਨ ਕੌਰ ਨੇ ਦੱਸਿਆ ਕਿ ਮੈਂ ਸਿਹਤ ਵਿਭਾਗ ਵਿੱਚ ਸਰਵਿਸ ਦੌਰਾਨ ਕਈ ਅਜਿਹੇ ਮਰੀਜਾਂ ਨੂੰ ਮੌਤ ਨਾਲ਼ ਸੰਘਰਸ਼ ਕਰਦਿਆਂ ਨੇੜਿਓਂ ਤੱਕਿਆ ਜੋ ਨਕਾਰਾ ਹੋਏ ਅੰਗਾਂ ਕਰਕੇ ਜ਼ਿੰਦਗੀ ਨੂੰ ਤਰਸ ਰਹੇ ਸਨ ਅਤੇ ਉਨ੍ਹਾਂ ਨੂੰ ਕਿਸੇ ਦੇ ਦਿੱਤੇ ਹੋਏ ਅੰਗ ਲਗਾ ਕੇ ਜੀਵਨ ਪ੍ਰਦਾਨ ਦਿੱਤਾ ਜਾ ਸਕਦਾ ਸੀ। ਇਹ ਸਭ ਦੇਖ ਕੇ ਮੈਨੂੰ ਮਨੁੱਖੀ ਸਰੀਰ ਦੇ ਅੰਗਾਂ ਦੀ ਅਹਿਮੀਅਤ ਸਮਝ ਆਈ।ਇਸ ਮੌਕੇ ਹਾਜਰ ਲੈਕ. ਗੁਰਮੀਤ ਖਰੜ ਨੇ ਕਿਹਾ ਕਿ ਵਿਗਿਆਨ ਦੇ ਯੁੱਗ ਵਿੱਚ ਅਧਿਆਤਮਵਾਦੀ ਮੱਧਯੁੱਗੀ ਧਾਰਨਾਵਾਂ ਨੂੰ ਛੱਡ ਕੇ ਹੀ ਅੱਗੇ ਵਧਿਆ ਜਾ ਸਕਦਾ ਹੈ। ਇਸ ਮੌਕੇ ਬਿਕਰਮਜੀਤ ਸੋਨੀ, ਸੁਜਾਨ ਬਡਾਲ਼ਾ, ਕਰਮਜੀਤ ਸਕਰੁੱਲਾਂਪੁਰੀ, ਭੁਪਿੰਦਰ ਮਦਨਹੇੜੀ, ਰਾਜੇਸ਼ ਸਹੌੜਾਂ, ਜਰਨੈਲ ਸਹੌੜਾਂ, ਅਵਤਾਰ ਸਹੌੜਾਂ, ਹਰਜਿੰਦਰ ਪਮੌਰ ਵੀ ਹਾਜਰ ਸਨ।

**ਇਕਾਈ ਖਰੜ : ਤਰਕਸ਼ੀਲ ਪੁਸਤਕ ਪ੍ਰਦਰਸਨੀ :** ਮਾਘੀ ਮੇਲੇ ਮੌਕੇ ਹਰ ਸਾਲ ਦੀ ਤਰਾਂ ਪਿੰਡ ਦਾਊਂ ਵਿਖੇ 'ਤਰਕਸ਼ੀਲ ਪੁਸਤਕ ਪ੍ਰਦਰਸਨੀ' ਲਗਾਈ ਗਈ। ਇਸ ਮੌਕੇ ਹਾਜਰ ਬਿਕਰਮਜੀਤ ਸੋਨੀ, ਕੁਲਵਿੰਦਰ ਨਗਾਰੀ, ਸੁਜਾਨ ਬਡਾਲ਼ਾ, ਜਗਵਿੰਦਰ ਸਿੰਬਲ ਮਾਜਰਾ, ਹਰਜਿੰਦਰ ਪਮੌਰ ਨੇ ਦੱਸਿਆ ਕਿ 'ਪੁਸਤਕ ਸੱਭਿਆਚਾਰ' ਪ੍ਰਫੁੱਲਤ ਕਰਨ ਦੇ ਮਿਸ਼ਨ ਤਹਿਤ ਤਰਕਸ਼ੀਲ ਸੁਸਾਇਟੀ ਪੰਜਾਬ ਵੱਧ ਤੋਂ ਵੱਧ ਹੱਥਾਂ ਤੱਕ ਪ੍ਰੇਰਨਾ-ਦਾਇਕ ਸਾਹਿਤ ਪਹੁੰਚਾਣ ਲਈ ਯਤਨਸ਼ੀਲ ਹੈ। ਇਸ ਮੌਕੇ ਤਰਕਸ਼ੀਲ ਆਗੂਆਂ ਨੇ ਲੋਕਾਂ ਦੇ ਜਿਗਿਆਸਾ ਭਰਪੂਰ ਸਵਾਲਾਂ ਦੇ ਤਰਕਪੂਰਨ ਜਵਾਬ ਵੀ ਦਿੱਤੇ। ਇਸ ਪ੍ਰਦਰਸ਼ਨੀ ਵਿਚ ਅੰਧ-ਵਿਸ਼ਵਾਸਾਂ ਤੋਂ ਮੁਕਤ ਸਮਾਜ ਦੀ ਸਿਰਜਣਾ ਦਾ ਹੋਕਾ ਦਿੰਦੀਆਂ ਪੁਸਤਕਾਂ ਲੋਕਾਂ ਦੀ ਖਿੱਚ ਦਾ ਕੇਂਦਰ ਬਣੀਆਂ ਰਹੀਆਂ। **ਕੁਲਵਿੰਦਰ ਨਗਾਰੀ**

**ਇਕਾਈ ਮਾਲੇਰਕੋਟਲਾ : 'ਜੀਵ ਵਿਕਾਸ ਤੇ ਅੰਧ-ਵਿਸ਼ਵਾਸ' ਵਿਸ਼ੇ ਤੇ ਗੋਸ਼ਟੀ :** ਇਹ ਗੋਸ਼ਟੀ ਲੈਂਗੂਏਜ ਪੋਆਇੰਟ ਸੈਂਟਰ ਮਾਲੇਰਕੋਟਲਾ ਵਿਖੇ ਕਰਵਾਈ ਗਈ। ਇਸ ਦੀ ਸ਼ੁਰੂਆਤ

ਤਰਕਸ਼ੀਲ ਆਗੂ ਡਾ. ਮਜੀਦ ਅਜਾਦ ਦੁਆਰਾ ਵਿਸ਼ੇ ਸਬੰਧੀ ਮੁੱਢਲੀ ਜਾਣਕਾਰੀ ਮੁਹੱਈਆ ਕਰਵਾਕੇ ਕੀਤੀ ਗਈ। ਗੋਸ਼ਟੀ ਵਿੱਚ ਮੁੱਖ ਬੁਲਾਰੇ ਦੇ ਰੂਪ ਵਿੱਚ ਸ਼ਾਮਲ ਹੋਏ ਡਾ. ਅਵਤਾਰ ਸਿੰਘ ਢੀਂਡਸਾ ਨੇ ਆਪਣੇ ਕੁੰਜੀਵਤ ਭਾਸ਼ਨ ਵਿੱਚ ਬੋਲਦਿਆਂ ਕਿਹਾ ਕਿ ਹਰੇਕ ਮਨੁੱਖ ਵਿੱਚ ਨਵੀਆਂ ਚੀਜਾਂ ਨੂੰ ਜਾਨਣ ਦੀ ਜਿਗਿਆਸਾ ਹੁੰਦੀ ਹੈ, ਇਸੇ ਜਾਨਣ ਦੀ ਜਿਗਿਆਸਾ ਨੇ ਮਨੁੱਖ ਨੂੰ ਇਤਿਹਾਸ ਅਤੇ ਭਵਿੱਖ ਨੂੰ ਪ੍ਰਭਾਵਤ ਕਰਨ ਵਾਲੇ ਕਾਰਕਾਂ ਨੂੰ ਸਮਝਣ ਵਿੱਚ ਕਾਫੀ ਸਫਲਤਾ ਪ੍ਰਾਪਤ ਕੀਤੀ ਹੈ। ਧਰਤੀ ਤੇ ਜੀਵਨ ਦੀ ਉਤਪਤੀ ਵਿੱਚ ਕਿਸੇ 'ਰੱਬ ਜਿਹੀ ਗੈਬੀ ਸ਼ਕਤੀ' ਦਾ ਕੋਈ ਕੋਈ ਰੋਲ ਨਹੀਂ ਹੈ, ਸਗੋਂ ਇਹ ਇੱਕ ਵਿਗਿਆਨਕ ਵਰਤਾਰਾ ਸੀ। ਵਿਸੇਸ਼ ਤੌਰ ਤੇ ਸ਼ਾਮਲ ਹੋਏ ਤਰਕਸ਼ੀਲ ਸੋਸਾਇਟੀ ਜੋਨ ਲੁਧਿਆਣਾ ਦੇ ਮੀਡੀਆ ਮੁਖੀ ਦਲਵੀਰ ਕਟਾਣੀ ਨੇ ਵੀ ਸੰਬੋਧਨ ਕੀਤਾ। ਵਿਚਾਰ ਚਰਚਾ ਵਿੱਚ ਮਨਜੀਤ ਤਿਆਗੀ, ਟਕਵਿੰਦਰ ਸਿੰਘ ਅਜਾਦ, ਮੋਹਨ ਬਡਲਾ, ਇਫਤਾ, ਮੇਜਰ ਸਿੰਘ ਸੋਹੀ ਦੁਆਰਾ ਵੀ ਭਾਗ ਲਿਆ ਗਿਆ। ਇਕਾਈ ਦੇ ਮੁਖੀ ਉਸ਼ਵਿੰਦਰ ਰੁੜਕਾ ਦੁਆਰਾ ਸ਼ਾਮਲ ਹੋਏ ਸਰੋਤਿਆਂ ਦਾ ਧੰਨਵਾਦ ਕੀਤਾ ਗਿਆ। ਗੋਸ਼ਟੀ ਨੂੰ ਸਫਲ ਬਨਾਉਣ ਵਿੱਚ ਮੋਹਨ ਬਡਲਾ, ਦਰਬਾਰਾ ਸਿੰਘ ਉਕਸੀ , ਮਜੀਦ ਦਲੇਲਗੜ, ਸਰਬਜੀਤ ਧਲੇਰ, ਸਰਾਜ ਅਨਵਰ ਆਦਿ ਨੇ ਵਿਸੇਸ਼ ਤੌਰ ਤੇ ਯੋਗਦਾਨ ਪਾਇਆ। **ਸਰਾਜ ਅਨਵਰ**

**ਜੋਨ ਲੁਧਿਆਣਾ : ਐੱਨ.ਐੱਸ.ਐੱਸ. ਕੈਂਪਾਂ ਦੌਰਾਨ ਤਰਕਸ਼ੀਲ ਪ੍ਰੋਗਰਾਮ** : ਜ਼ੋਨ ਲੁਧਿਆਣਾ ਦੇ ਆਗੂਆਂ ਦਲਵੀਰ ਕਟਾਣੀ, ਸੁਖਵਿੰਦਰ ਲੀਲ੍ਹ ਅਤੇ ਰਾਜਿੰਦਰ ਜੰਡਿਆਲੀ ਨੇ ਆਰ.ਐਸ. ਪਬਲਿਕ ਸੀਨੀਅਰ ਸੈਕੰਡਰੀ ਸਕੂਲ, ਬੀ.ਸੀ.ਐਮ.ਸ.ਸ. ਸਕੂਲ ਅਤੇ ਰਾਮਗੜੀਆ ਸ.ਸ. ਸਕੂਲ ਵਿੱਚ ਮੈਡਮ ਮਨਿੰਦਰਜੀਤ ਕੌਰ ਗਰੇਵਾਲ, ਮੈਡਮ ਨੀਲਮ ਬਹਿਲ ਅਤੇ ਲਖਬੀਰ ਸਿੰਘ ਦੀ ਅਗਵਾਈ ਵਿੱਚ ਚਲਾਏ ਜਾ ਰਹੇ ਇਹਨਾਂ ਕੈਂਪਾਂ ਵਿੱਚ ਸ਼ਾਮਿਲ ਵਿਦਿਆਰਥੀਆਂ ਨੂੰ ਸੰਬੋਧਨ ਕੀਤਾ। ਇਸ ਮੌਕੇ ਜਾਦੂ ਦੇ ਟ੍ਰਿਕ ਵਿਖਾ ਕੇ ਬੱਚਿਆਂ ਅੰਦਰ ਜਾਦੂ ਪ੍ਰਤੀ ਪਾਏ ਜਾਣ ਵਾਲੇ ਭੁਲੇਖੇ ਵੀ ਦੂਰ ਕੀਤੇ ਅਤੇ ਬੱਚਿਆਂ ਨੂੰ ਚੰਗਾ ਸਭਿਆਚਾਰ ਸਿਰਜਣ ਲਈ ਅਗਾਂਹਵਧੂ ਕਿਤਾਬਾਂ ਪੜ੍ਹਣ ਲਈ ਪ੍ਰੇਰਿਤ ਕੀਤਾ। ਇਸ ਮੌਕੇ ਤਨੂੰ ਕਾਲੜਾ, ਪ੍ਰਗਟ ਸਿੰਘ ਤੋਂ ਇਲਾਵਾ ਅਧਿਆਪਕ ਅਤੇ ਵੱਡੀ ਗਿਣਤੀ ਵਿਦਿਆਰਥੀ ਹਾਜ਼ਰ ਸਨ। **ਸੁਖਵਿੰਦਰ ਲੀਲ੍ਹ**

**ਜ਼ੋਨ ਮੁਕਤਸਰ-ਫਾਜ਼ਿਲਕਾ : ਮਾਘੀ ਮੇਲੇ ਤੇ ਤਿੰਨ ਰੋਜ਼ਾ ਨਾਟ ਮੇਲਾ** : ਮਾਘੀ ਮੇਲਾ ਮੁਕਤਸਰ ਵਿਖੇ 14,15 ਅਤੇ 16 ਜਨਵਰੀ ਨੂੰ ਮੁਕਤਸਰ–ਲੱਖੇਵਾਲੀ ਇਕਾਈ ਦੀ ਪਹਿਲ ਕਦਮੀਂ ਤੇ ਅਬੋਹਰ, ਫਾਜ਼ਿਲਕਾ ਤੇ ਗੁਰੂਹਰਸਹਾਏ ਇਕਾਈਆਂ ਦੇ ਸਹਿਯੋਗ ਨਾਲ ਤਿੰਨ ਰੋਜ਼ਾ ਨਾਟ ਮੇਲਾ ਲਗਾਇਆ ਗਿਆ। ਮੇਲੇ 'ਚ ਚੰਡੀਗੜ੍ਹ ਸਕੂਲ ਆਫ਼ ਡਰਾਮਾ ਨੇ ਇੱਕਤਰ ਸਿੰਘ ਦੀ ਨਿਰਦੇਸ਼ਨਾ ਹੇਠ ਅਤੇ ਅਦਾਕਾਰ ਮੰਚ ਮੋਹਾਲੀ ਨੇ ਡਾ. ਸਾਹਿਬ ਸਿੰਘ ਦੀ ਨਿਰਦੇਸ਼ਨਾ ਹੇਠ ਗੁਰਸ਼ਰਨ ਸਿੰਘ ਦੇ ਲਿਖੇ ਨਾਟਕਾਂ 'ਟੋਆ', 'ਲੀਰਾਂ', 'ਨਵਾਂ ਜਨਮ' ਦਾ ਸਫ਼ਲ ਮੰਚਨ ਕੀਤਾ। ਲੋਕ ਚੇਤਨਾ ਮੰਚ ਮਲੂਕਪੁਰ ਦੇ ਬਾਲ ਕਲਾਕਾਰਾਂ ਨੇ ਤਿੰਨੇ ਦਿਨ ਕੋਰੀਓਗਰਾਫੀਆਂ ਤੇ ਸਕਿੱਟਾਂ ਨਾਲ ਆਪਣੀ ਹਾਜ਼ਰੀ ਲਵਾਈ। ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਰੁਪਾਣਾ ਦੇ ਵਿਦਿਆਰਥੀਆਂ ਨੇ ਪਰਵਾਸੀ ਪੰਜਾਬੀ ਮਨਦੀਪ ਖੁਰਮੀ ਹਿੰਮਤਪੁਰਾ ਦੇ ਚਰਚਿਤ ਗੀਤ 'ਓ ਪੰਜਾਬ ਸਿਆਂ ਤੇਰਾ ਅੱਲਾ ਵੀ ਨੀਂ ਬੇਲੀ...' ਤੇ ਕੋਰੀਓਗਰਾਫ਼ੀ ਪੇਸ਼ ਕਰਕੇ ਮੇਲੀਆਂ ਦੇ ਮਨ ਮੋਹੇ। ਸੁਖਦੇਵ ਮਲੂਕਪੁਰਾ ਨੇ ਜਾਦੂ ਦੇ ਖੇਲ ਵਿਖਾ ਕੇ ਮੇਲੀਆਂ ਨੂੰ ਜਾਦੂ ਦੇ ਭੇਦ ਸਮਝਾਏ। ਬਰੇਨ ਪੀਡੀਆ ਦਾ ਪਰਦਾ ਫਾਸ਼ ਕਰਨ ਲਈ ਵੇਦ ਪ੍ਰਕਾਸ਼ ਜੀਰਾ ਨੇ ਮੇਲੇ 'ਚ ਆਪਣੀ ਸਫ਼ਲ ਪੇਸ਼ਕਾਰੀ ਨਾਲ ਦਰਸ਼ਕਾਂ ਦੇ ਭਰਮ ਭੁਲੇਖੇ ਦੂਰ ਕੀਤੇ। ਮੇਲੇ 'ਚ ਤਿੰਨ ਦਿਨ ਪੁਸਤਕਾਂ ਦੀ ਸਟਾਲ ਤੇ ਦਰਸ਼ਕਾਂ ਦੀ ਭੀੜ ਜੁਟੀ ਰਹੀ। ਮੰਚ ਤੋਂ ਜੋਨ ਪ੍ਰਧਾਨ ਮਾਸਟਰ ਕੁਲਜੀਤ ਅਬੋਹਰ, ਪਲਸ ਮੰਚ ਦੇ ਸੂਬਾ ਪ੍ਰਧਾਨ ਅਮੋਲਕ ਸਿੰਘ ਤੇ ਮੀਡੀਆ ਮੁਖੀ ਰਾਮ ਸਵਰਨ ਲੱਖੇਵਾਲੀ ਨੇ ਮੇਲੇ 'ਚ ਜੁੜੇ ਹਜ਼ਾਰਾਂ ਲੋਕਾਂ ਨੂੰ ਜ਼ਿੰਦਗੀ ਤੇ ਸਮਾਜ ਨੂੰ ਸੁਖਾਵੇਂ ਰੁਖ ਤੋਰਨ ਲਈ ਵਿਗਿਆਨਕ ਸੋਚ ਅਪਨਾਉਣ ਦਾ ਸੱਦਾ ਦਿੱਤਾ। ਮੇਲੇ ਦੀ ਸਫ਼ਲਤਾ ਲਈ ਬਲਦੇਵ ਲੱਧੂਵਾਲਾ, ਗੁਰਮੀਤ ਭਲਵਾਨ, ਪਰਮਿੰਦਰ ਖੋਖਰ, ਚੂਹੜ ਭਲਵਾਨ, ਪਰਵੀਨ ਜੰਡਵਾਲਾ, ਲਖਵਿੰਦਰ ਸ਼ਰੀਹ ਵਾਲਾ, ਪ੍ਰੋ. ਅਵਤਾਰ ਦੀਪ, ਭਗਤ ਸਿੰਘ ਚਿਮਨੇਵਾਲਾ, ਬੂਟਾ ਸਿੰਘ ਵਾਕਫ਼, ਸ਼ਿਵਰਾਜ ਖੁੰਡੇ ਹਲਾਲ, ਜਸਵੰਤ ਮੁਕਤਸਰ ਆਦਿ ਤਰਕਸ਼ੀਲ ਆਗੂਆਂ ਨੇ ਭਰਵਾਂ ਯੋਗਦਾਨ ਪਾਇਆ।

**- ਬੂਟਾ ਸਿੰਘ ਵਾਕਫ਼**

**ਇਕਾਈ ਸੰਗਰੂਰ : ਤਰਕਸ਼ੀਲ ਪ੍ਰੋਗਰਾਮ** : 15 ਜਨਵਰੀ 2016 ਨੂੰ ਸਰਕਾਰੀ ਮਿਡਲ ਸਕੂਲ ਸਨਿਆਰ ਹੇੜੀ ਵਿਖੇ ਇਕ ਸਿੱਖਿਆਦਾਇਕ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ। ਇਸ ਪ੍ਰੋਗਰਾਮ ਵਿੱਚ ਸਕੂਲ ਦੇ ਬੱਚਿਆਂ, ਅਧਿਆਪਕਾਂ ਅਤੇ ਕਾਫੀ ਗਿਣਤੀ ਵਿੱਚ ਪਿੰਡ ਵਾਸੀਆਂ ਖਾਸ ਕਰਕੇ ਔਰਤਾਂ ਨੇ ਸ਼ਮੂਲੀਅਤ ਕੀਤੀ। ਪ੍ਰੋਗਰਾਮ ਦੀ ਸ਼ੁਰੂਆਤ ਸਕੂਲ ਦੀ ਮੁੱਖ ਅਧਿਆਪਕਾ ਸ੍ਰੀ ਮਤੀ ਵਿਨੋਦ ਬਾਲਾ ਵੱਲੋਂ ਸ਼ਮਾ ਰੋਸ਼ਨ ਕਰਨ ਉਪਰਨ ਹੋਈ। ਇਸ ਮੌਕੇ ਤਰਕਸ਼ੀਲ ਆਗੂ ਮਾਸਟਰ ਪਰਮ ਵੇਦ ਨੇ ਸੰਬੋਧਨ ਕੀਤਾ। ਸੁਰਜੀਤ ਸਿੰਘ ਭੱਠਲ ਨੇ ਆਪਣੇ ਗੀਤਾਂ ਰਾਹੀਂ ਵਿਗਿਆਨਕ ਵਿਚਾਰਾਂ ਦਾ ਛੱਟਾ ਵਿਖੇਰਿਆ। ਚਮਕੌਰ ਸਿੰਘ ਮਹਿਲਾਂ ਤੇ ਵਰਿੰਦਰ ਕੁਮਾਰ ਨੇ ਜਾਦੂ ਸ਼ੋਅ ਪੇਸ਼ ਕੀਤਾ। ਮੁੱਖ ਅਧਿਆਪਕਾ ਨੇ ਪਿੰਡ ਵਾਸੀਆਂ ਤੇ ਤਰਕਸ਼ੀਲ ਟੀਮ ਦਾ ਧੰਨਵਾਦ ਕਰਦਿਆਂ ਹਾਜਰੀਨ ਨੂੰ ਆਪਣੀ ਸੋਚ ਵਿਗਿਆਨਕ

ਬਣਾਉਣ ਲਈ ਆਖਿਆ।, ਇਸ ਮੌਕੇ ਮਾਸਟਰ ਪਾਲ ਕੌਰ, ਸੁਨੈਨਾ ਧਵਨ, ਸਤਵੰਤ ਕੌਰ, ਸੁਖਪਾਲ ਕੌਰ, ਕਮਲੇਸ਼ ਸ਼ਰਮਾ, ਹਰਜੀਤ ਸਿੰਘ, ਨਛੱਤਰ ਸਿੰਘ, ਦਲੀਪ ਸਿੰਘ ਤੇ ਪ੍ਰੀਤਮ ਸਿੰਘ ਆਦਿ ਪਿੰਡ ਦੇ ਪਤਵੰਤਿਆਂ ਨੇ ਵਿਸੇਸ਼ ਤੌਰ ਤੇ ਸ਼ਮੂਲੀਅਤ ਕੀਤੀ।

**ਤਰਕਸ਼ੀਲ ਆਗੂ ਸੁਰਜੀਤ ਭੱਠਲ ਦਾ ਸਨਮਾਨ ਸਮਾਰੋਹ :** ਡੈਮੋਕ੍ਰੇਟਿਕ ਟੀਚਰਜ਼ ਫਰੰਟ ਪੰਜਾਬ ਦੇ ਸਰਗਰਮ ਕਾਰਕੁੰਨ ਅਤੇ ਤਕਰਸ਼ੀਲ ਸੁਸਾਇਟੀ ਪੰਜਾਬ ਦੇ ਮੀਡੀਆ ਮੁਖੀ ਅਤੇ ਰੰਗਕਰਮੀ, ਮੁਖ ਅਧਿਆਪਕ ਸੁਰਜੀਤ ਸਿੰਘ ਭੱਠਲ ਦੇ ਸੇਵਾ ਮੁਕਤੀ ਸਮੇਂ ਸਨਮਾਨ ਸਮਾਰੋਹ ਸਹਿਨਾਈ ਪੈਲੇਸ ਸੰਗਰੂਰ ਵਿਖੇ ਵੱਖ-ਵੱਖ ਮੁਲਾਜਮ ਜਨਤਕ, ਜਮਹੂਰੀ ਅਤੇ ਪ੍ਰਗਤੀਸ਼ੀਲ ਜਥੇਬੰਦੀਆਂ ਵੱਲੋਂ ਤਰਕਸ਼ੀਲ ਸੁਸਾਇਟੀ ਸੰਗਰੂਰ ਅਤੇ ਡੀ.ਟੀ.ਐਫ. ਸੰਗਰੂਰ ਦੀ ਅਗਵਾਈ ਹੇਠ ਆਯੋਜਿਤ ਕੀਤਾ ਗਿਆ। ਜਿਸਦੀ ਪ੍ਰਧਾਨਗੀ ਇਹਨਾਂ ਸਮੁੱਚੀਆਂ ਜਥੇਬੰਦੀਆਂ ਦੇ ਆਗੂਆਂ ਨੇ ਕੀਤੀ।ਅਤੇ ਇਹਨਾਂ ਜਥੇਬੰਦੀਆਂ ਨੇ ਸਨਮਾਨ ਵੀ ਕੀਤਾ। ਸਨਮਾਨ ਸਮਾਰੋਹ ਨੂੰ ਸਵਰਨਜੀਤ ਸਿੰਘ, ਬਲਵੀਰ ਚੰਦ ਲੌਂਗੋਵਾਲ, ਬਲਰਾਜ ਜੋਸੀ, ਪ੍ਰਿੰਸੀਪਲ ਹਰਵਿੰਦਰ ਸਿੰਘ, ਪ੍ਰਿੰਸੀਪਲ ਪਰਗਟ ਸਿੰਘ, ਜਸਵੰਤ ਸਿੰਘ, ਸੁਰਜੀਤ ਕੁਮਾਰ ਪਟਿਆਲਾ, ਤਰਸੇਮ ਲਾਲ ਧੂਰੀ, ਪਰਮਿੰਦਰ ਲੌਂਗੋਵਾਲ, ਉਘੇ ਲੇਖਕ ਮਹਿੰਦਰ ਪਾਲ ਭੱਠਲ, ਬਹਾਦੁਰ ਸਿੰਘ ਧੂਰੀ, ਜਸਵੀਰ ਕੌਰ, ਰਣ ਸਿੰਘ, ਗੁਰਜਿੰਦਰ ਕੌਰ ਨੇ ਸੰਬੋਧਨ ਕੀਤਾ। ਬੀਬਾ ਰਵਨੀਤ ਕੌਰ ਅਤੇ ਰਾਮ ਸਰੂਪ ਭਵਾਨੀਗੜ੍ਹ ਨੇ ਲੋਕ ਪੱਖੀ ਗੀਤ ਗਾਏ। ਮੰਚ ਦਾ ਸੰਚਾਲਨ ਤਰਕਸ਼ੀਲ ਸੁਸਾਇਟੀ ਇਕਾਈ ਸੰਗਰੂਰ ਦੇ ਮੁਖੀ ਪਰਮਵੇਦ ਨੇ ਕੀਤਾ। ਸੁਰਜੀਤ ਸਿੰਘ ਭੱਠਲ ਵੱਲੋਂ ਧੰਨਵਾਦ ਕਰਦਿਆਂ ਤਰਕਸ਼ੀਲ ਅਤੇ ਇਨਕਲਾਬੀ ਕਲਾ ਕੇਂਦਰ ਦੁਬਾਰਾ ਚਾਲੂ ਕਰਨ ਦਾ ਐਲਾਨ ਕੀਤਾ ਗਿਆ। **ਪਰਮ ਵੇਦ**

**ਇਕਾਈ ਬਠਿੰਡਾ: ਤਰਕਸ਼ੀਲ ਮੇਲੇ :** 1. ਪਿੰਡ ਦੌਲਾ (ਮੁਕਤਸਰ) ਵਿਖੇ ਪਿੰਡ ਦੇ ਅਗਾਂਹਵਧੂ ਸੋਚ ਵਾਲੇ ਨੌਜੁਆਨਾਂ ਵੱਲੋਂ ਬਣਾਈ ਲੋਕ ਭਲਾਈ ਅਤੇ ਸੱਭਿਆਚਾਰਕ ਕਮੇਟੀ ਦੌਲਾ ਦੇ ਸਹਿਯੋਗ ਨਾਲ ਸਰਕਾਰੀ ਸਕੂਲ ਦੇ ਗਰਾਉਂਡ ਵਿੱਚ ਤਰਕਸ਼ੀਲ ਨਾਟਕ ਮੇਲਾ ਕਰਵਾਇਆ ਗਿਆ। ਜਿਸ ਵਿੱਚ ਅਜਮੇਰ ਔਲਖ ਦੇ ਨਾਟਕ, ਸੁਖਦੇਵ ਮਲੂਕਪੁਰੀ ਵੱਲੋਂ ਜਾਦੂ ਦੇ ਸ਼ੋਅ ਅਤੇ ਲੋਕ ਸੰਗੀਤ ਮੰਡਲੀ ਜੀਦਾ ਨੇ ਲੋਕਪੱਖੀ ਤਰਕਸ਼ੀਲ ਇਨਕਲਾਬੀ ਗੀਤ ਪੇਸ਼ ਕੀਤੇ। ਇਸ ਮੌਕੇ ਕਿਤਾਬਾਂ ਦੀ ਸਟਾਲ ਅਤੇ ਤਰਕਸ਼ੀਲ ਪ੍ਰਦਰਸ਼ਨੀ, ਸ੍ਰੀ ਬਿਕਰਮਜੀਤ, ਸੁਖਵਿੰਦਰ ਪਾਲ ਵਿਰਕ, ਮਾ. ਜੋਗਿੰਦਰ ਸਿੰਘ, ਮਾ. ਗਿਆਨ ਸਿੰਘ, ਕੁਲਵੰਤ ਸਿੰਘ, ਮਾ. ਗਮਦੂਰ ਸਿੰਘ, ਜਸਵਿੰਦਰ ਸਿੰਘ ਸਰਦੂਲਗੜ੍ਹ ਅਤੇ ਜੋਗਿੰਦਰ ਸਿੰਘ ਸਾਬਕਾ ਜਿਲੇਦਾਰ ਵੱਲੋਂ ਲਗਾਈ ਗਈ। ਸਟੇਜ ਸੰਚਾਲਨ ਰਾਮ ਸਿੰਘ ਨਿਰਮਾਣ ਚੁੱਘੇ ਕਲਾਂ ਨੇ ਕੀਤਾ। ਤਰਕਸ਼ੀਲ ਵਿਚਾਰ ਮਾਸਟਰ ਰਜਿੰਦਰ ਭਦੌੜ ਮੁਖੀ ਸੂਬਾਈ ਜਥੇਬੰਦਕ ਵਿਭਾਗ ਵੱਲੋਂ ਰੱਖੇ ਗਏ। 2. ਮਾਘੀ ਮੇਲੇ ਤੇ ਜੱਸੀ ਬਾਗ ਵਾਲੀ (ਬਠਿੰਡਾ) ਵਿਖੇ ਹਰ ਸਾਲ ਦੀ ਤਰ੍ਹਾਂ ਤਰਕਸ਼ੀਲ ਮੇਲਾ ਲਾਇਆ ਗਿਆ। ਲੋਕ ਸੰਗੀਤ ਮੰਡਲੀ ਜੀਦਾ ਨੇ ਤਰਕਸ਼ੀਲ ਗੀਤ ਸੰਗੀਤ ਪੇਸ਼ ਕੀਤਾ। ਕੁਲਵੰਤ ਸਿੰਘ ਅਤੇ ਸੁਰਿੰਦਰ ਕੁਮਾਰ ਨੇ ਹੱਥ ਦੀ ਸਫਾਈ ਦੇ ਟ੍ਰਿਕ ਮੈਜਿਕ ਸ਼ੋਅ ਵਿਖਾਏ। ਤਰਕਸ਼ੀਲ ਵਿਚਾਰ ਰਾਮ ਸਿੰਘ ਨਿਰਮਾਣ, ਮੁਖੀ ਜਥੇਬੰਦਕ ਵਿਭਾਗ ਇਕਾਈ ਬਠਿੰਡਾ ਵੱਲੋਂ ਸਾਂਝੇ ਕੀਤੇ ਗਏ। ਮਾ. ਗਿਆਨ ਸਿੰਘ, ਜੋਗਿੰਦਰ ਸਿੰਘ ਸਾਬਕਾ ਜਿਲੇਦਾਰ ਬਠਿੰਡਾ, ਬਲਵੀਰ ਸਿੰਘ ਸੰਗਤ, ਜੋਗਿੰਦਰ ਸਿੰਘ ਸਰਦਾਰਗੜ੍ਹ, ਸੁਖਵਿੰਦਰ ਪਾਲ ਵਿਰਕ, ਨਿਰਮਲ ਸਿੰਘ ਚੁੱਘੇ ਕਲਾਂ, ਡਾ. ਨਿਰਮਲ ਸਿੰਘ ਫੱਲੜ ਹੁਰਾਂ ਨੇ ਤਰਕਸ਼ੀਲ ਪ੍ਰਦਰਸ਼ਨੀ ਅਤੇ ਸਾਹਿਤ ਸਟਾਲ ਲਗਾਈ। ਦਰਸ਼ਕਾਂ ਨੇ ਵੱਡੀ ਗਿਣਤੀ ਵਿੱਚ ਤਰਕਸ਼ੀਲ ਸਾਹਿਤ ਖਰੀਦਿਆਂ ਅਤੇ ਮੈਗਜੀਨ ਦੇ ਚੰਦੇ ਭਰੇ। 3. ਤਰਕਸ਼ੀਲ ਮੇਲਾ ਪਿੰਡ ਬੀੜ ਬਹਿਮਣ (ਬਠਿੰਡਾ) ਵਿਖੇ ਪਿੰਡ ਦੇ ਚੇਤਨ ਦਿਮਾਗ ਨੌਜੁਆਨਾਂ ਗੁਰਸੇਵਕ ਸਿੰਘ ਸਰਾਂ, ਡਾ. ਲਛਮਣ ਸਿੰਘ ਸਿੱਧੂ ਤੇ ਉਹਨਾਂ ਦੇ ਸਾਥੀ ਖ਼ੂਨਦਾਨ ਕਰਨ ਵਾਲੀ ਸੰਸਥਾ 'ਪ੍ਰਵਾਨੇ' ਦੇ ਸਹਿਯੋਗ ਨਾਲ ਲਾਇਆ ਗਿਆ। ਲੋਕ ਸੰਗੀਤ ਮੰਡਲੀ ਜੀਦਾ ਵੱਲੋਂ ਇਨਕਲਾਬੀ, ਤਰਕਸ਼ੀਲ ਗੀਤ, ਕੁਲਵੰਤ ਸਿੰਘ ਹੁਰਾਂ ਵੱਲੋਂ ਮੈਜਿਕ ਸ਼ੋਅ ਪੇਸ਼ ਕੀਤੇ ਗਏ। ਇਸੇ ਪਿੰਡ ਦੇ ਵਸਨੀਕ ਡਾ. ਲਛਮਣ ਸਿੰਘ (ਏ.ਡੀ.ਓ. ਮਾਨਸਾ) ਵੱਲੋਂ ਕਿਸਾਨਾਂ, ਪਸ਼ੂ ਪਾਲਕ ਔਰਤ ਦਰਸ਼ਕਾਂ ਨੂੰ ਦੁਧਾਰੂ ਪਸ਼ੂਆਂ ਬਾਰੇ ਵਡਮੁੱਲੀ ਜਾਣਕਾਰੀ ਦਿੱਤੀ। ਮਾ. ਗਿਆਨ ਸਿੰਘ, ਜੋਗਿੰਦਰ ਸਿੰਘ, ਨਿਰਮਲ ਸਿੰਘ ਚੁੱਘੇ ਕਲਾਂ, ਜੋਗਿੰਦਰ ਸਿੰਘ ਬਠਿੰਡਾ, ਕੇਵਲ ਕ੍ਰਿਸ਼ਨ ਬਠਿੰਡਾ ਵੱਲੋਂ ਤਰਕਸ਼ੀਲ ਸਾਹਿਤ ਦੀ ਸਟਾਲ ਅਤੇ ਪ੍ਰਦਰਸ਼ਨੀ ਲਾਈ ਗਈ। ਸਟੇਜ ਸੰਚਾਲਨ ਰਾਮ ਸਿੰਘ ਨਿਰਮਾਣ ਨੇ ਕੀਤਾ।

**ਮਾਝਾ ਜੋਨ : ਕਾਲੇ ਕਾਨੂੰਨਾਂ ਖਿਲਾਫ ਰੋਸ ਰੈਲੀ :** ਪੰਜਾਬ ਦੇ ਮਜਦੂਰਾਂ, ਕਿਸਾਨਾਂ, ਮੁਲਾਜਮਾਂ ਤੇ ਹੋਰ ਮਿਹਨਤਕਸ਼ ਲੋਕਾਂ ਦੀਆਂ ਜਨਤਕ ਜਥੇਬੰਦੀਆਂ ਤੇ ਅਧਾਰਿਤ ਸਾਂਝੇ ਮੋਰਚੇ ਦੇ ਸੱਦੇ ਤੇ ਕਾਲੇ ਕਾਨੂੰਨਾਂ ਖਿਲਾਫ 29 ਜਨਵਰੀ ਨੂੰ ਰੋਸ ਰੈਲੀਆਂ ਤੇ ਮੁਜਾਹਰੇ ਕੀਤੇ ਗਏ। ਇੰਨ੍ਹਾਂ ਵਿੱਚ ਤਰਕਸ਼ੀਲ ਸੁਸਾਇਟੀ ਪੰਜਾਬ ਮਾਝਾ ਜੋਨ ਦੇ ਆਗੂਆਂ ਤੇ ਕਾਰਕੁੰਨਾਂ ਨੇ ਸ਼ਮੂਲੀਅਤ ਕੀਤੀ। ਉਨ੍ਹਾਂ ਕਿਹਾ ਕਿ ਇਸ ਬਿੱਲ ਨੂੰ ਲਾਗੂ ਕਰਨ ਨਾਲ ਮਨੁੱਖ ਦੇ ਵਿਚਾਰਾਂ ਦੀ ਅਜਾਦੀ ਤੇ ਸਿੱਧਾ ਹਮਲਾ ਹੈ। ਤਰਨਤਾਰਨ ਵਿਖੇ ਸੁਖਵਿੰਦਰ ਸਿੰਘ ਚੌਹਲਾ, ਨਰਿੰਦਰ ਸਿੰਘ ਸ਼ੇਖਚੱਕ, ਰਜਵੰਤ ਸਿੰਘ ਬਾਗੜੀਆ, ਗੁਰਪ੍ਰੀਤ ਗੰਡੀਵਿੰਡ, ਸੁਖਵਿੰਦਰ ਖਾਰਾ, ਮਾ. ਤਸਵੀਰ ਸਿੰਘ, ਤਰਸੇਮ ਸਿੰਘ ਲਾਲੂ ਘੁੰਮਣ, ਮਾ. ਨਛੱਤਰ ਸਿੰਘ ਅਤੇ ਅੰਮ੍ਰਿਤਸਰ ਵਿਖੇ ਸੁਮੀਤ

ਸਿੰਘ, ਅਮਰਜੀਤ ਬਾਈ, ਕਾਮਰੇਡ ਅਜੀਤ ਸਿੰਘ, ਕਰਨ ਰਾਜ, ਬਲਦੇਵ ਰਾਜ, ਕੁਲਜੀਤ ਵੇਰਕਾ, ਮੁਖਤਾਰ ਗੋਪਾਲਪੁਰਾ ਆਦਿ ਨੇ ਭਾਗ ਲਿਆ।

**ਸਾਥੀ ਬਲਵੰਤ ਸਿੰਘ ਅਤੇ ਕਾਮਰੇਡ ਗੁਰਦਰਸ਼ਨ ਸਿੰਘ ਚੌਹਲਾ ਦੀ ਯਾਦ ਵਿੱਚ ਕੀਤਾ ਸਤਿਕਾਰ ਸਮਾਰੋਹ** : ਵਿਰਸਾ ਵਿਹਾਰ ਅੰਮ੍ਰਿਤਸਰ ਵਿਖੇ ਕਰਵਾਏ ਇਸ ਸਤਿਕਾਰ ਸਮਾਰੋਹ ਵਿੱਚ ਬੋਲਦਿਆਂ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਸੂਬਾ ਜਥੇਬੰਦਕ ਮੁਖੀ ਮਾ: ਰਜਿੰਦਰ ਭਦੌੜ ਨੇ ਕਿਹਾ ਕਿ ਸਮਾਜ ਲਈ ਜੀਵੀ ਗਈ ਜਿੰਦਗੀ ਹੀ ਅਸਲ ਜਿੰਦਗੀ ਹੈ। ਮੁਖਵਿੰਦਰ ਸਿੰਘ ਚੌਹਲਾ, ਸੁਮੀਤ ਸਿੰਘ ਅੰਮ੍ਰਿਤਸਰ ਅਤੇ ਰਜਵੰਤ ਸਿੰਘ ਬਾਗੜੀਆ ਨੇ ਕਿਹਾ ਕਿ ਦੋਵੇਂ ਸਾਥੀ ਆਪੋ ਆਪਣੀਆਂ ਇਕਾਈਆਂ ਵਿੱਚ ਮੋਹਰੀ ਰੋਲ ਨਿਭਾ ਰਹੇ ਸਨ। ਸਟੇਜ ਦੀ ਭੂਮਿਕਾ ਨਿਭਾਉਂਦਿਆਂ ਹੋਇਆ ਤਰਕਸ਼ੀਲ ਆਗੂ ਮੁਖਤਾਰ ਗੋਪਾਲਪੁਰਾ ਨੇ ਦੋਵਾਂ ਸਾਥੀਆਂ ਦੇ ਪਰਿਵਾਰਾਂ ਬਾਰੇ ਅਤੇ ਉਨ੍ਹਾਂ ਦੁਆਰਾ ਕੀਤੇ ਕੰਮਾਂ ਬਾਰੇ ਵਿਸਥਾਰ ਸਾਹਿਤ ਜਾਣਕਾਰੀ ਸਾਰਿਆਂ ਨਾਲ ਸਾਂਝੀ ਕੀਤੀ। ਦੋਵਾਂ ਪਰਿਵਾਰਾਂ ਦਾ ਸੂਬਾ ਜਥੇਬੰਦਕ ਮੁਖੀ ਅਤੇ ਜੋਨ ਕਮੇਟੀ ਵੱਲੋਂ ਸਨਮਾਨ ਚਿੰਨ ਦੇ ਕੇ ਸਨਮਾਨਿਤ ਕੀਤਾ ਗਿਆ। ਅਖੀਰ ਵਿੱਚ ਜੋਨ ਮੁੱਖੀ ਸੰਦੀਪ ਧਾਰੀਵਾਲ ਭੋਜਾ ਨੇ ਦੋਵਾਂ ਸਾਥੀਆਂ ਦੇ ਪਰਿਵਾਰਾਂ, ਸੂਬਾ ਮੁੱਖੀ ਅਤੇ ਸਮੂਹ ਤਰਕਸ਼ੀਲ ਮੈਂਬਰਾਂ ਦਾ ਧੰਨਵਾਦ ਕੀਤਾ। ਇਸ ਮੌਕੇ ਨਰਿੰਦਰ ਸਿੰਘ ਸ਼ੇਖਚੱਕ, ਹਰਦੀਪ ਖਿਲਚੀਆਂ, ਦੀਵਾਨ ਸਿੰਘ ਧਾਰੀਵਾਲ ਭੋਜਾ, ਐਡਵੋਕੇਟ ਅਮਰਜੀਤ ਬਾਈ, ਸੁਖਵਿੰਦਰ ਖਾਰਾ, ਕਾਮਰੇਡ ਅਜੀਤ ਸਿੰਘ, ਸੁੱਚਾ ਸਿੰਘ ਗੁਰਦਾਸਪੁਰ, ਹਰਭਜਨ ਸਿੰਘ ਗੁਰਦਾਸਪੁਰ, ਮਾ. ਬਲਵੀਰ ਪਰਵਾਨਾ, ਮਾ. ਦਲਬੀਰ ਸਿੰਘ ਚੰਬਾ, ਮਾ: ਗੁਰਨਾਮ ਸਿੰਘ ਧੁੰਨਾ, ਉੱਤਮ ਸਿੰਘ ਰੂੜੀਵਾਲਾ, ਸੁਰਜਨ ਸਿੰਘ ਅਦਲੀਵਾਲ, ਸੁਖਮੀਤ ਸਿੰਘ ਅੰਮ੍ਰਿਤਸਰ, ਗੁਰਸੇਵਕ ਨੌਸਹਿਰਾ ਆਦਿ ਹਾਜਰ ਸਨ।

**ਰਜਵੰਤ ਸਿੰਘ ਬਾਗੜੀਆ**

**ਇਕਾਈ ਲੌਂਗੋਵਾਲ : ਧਾਰਮਿਕ ਰਸਮਾਂ ਤੋਂ ਬਿਨ੍ਹਾਂ ਸਤਿਕਾਰ ਸਮਾਗਮ:** ਤਰਕਸ਼ੀਲ ਲਹਿਰ ਦੇ ਹਮਦਰਦ, ਦੇਸ਼ ਭਗਤ ਯਾਦਗਾਰ ਕਮੇਟੀ ਲੌਂਗੋਵਾਲ ਦੇ ਮੈਂਬਰ ਸਰਬਜੀਤ ਸਿੰਘ ਨਮੋਲ ਦੀ ਮਾਤਾ ਮਰਹੂਮ ਸੁਰਜੀਤ ਕੌਰ ਦਾ ਸਤਿਕਾਰ ਸਮਾਗਮ ਮਿਤੀ 19 ਦਸੰਬਰ 2015 ਨੂੰ ਪਿੰਡ ਨਮੋਲ ਵਿਖੇ ਬਿਨ੍ਹਾਂ ਕਿਸੇ ਧਾਰਮਿਕ ਰਸਮ ਤੋਂ ਆਯੋਜਿਤ ਕੀਤਾ ਗਿਆ। ਪਰਿਵਾਰ ਵੱਲੋਂ ਉਹਨਾਂ ਦੀ ਯਾਦ ਵਿੱਚ ਕੋਈ ਧਾਰਮਿਕ ਪਾਠ ਨਹੀਂ ਕਰਵਾਇਆ ਗਿਆ। ਇਸ ਮੌਕੇ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਸੂਬਾ ਆਗੂਆਂ ਹੇਮ ਰਾਜ ਸਟੈਨੋ, ਬਲਬੀਰ ਚੰਦ ਲੌਂਗੋਵਾਲ, ਹਰਿੰਦਰ ਲਾਲੀ, ਇਨਕਲਾਬੀ ਕੇਂਦਰ ਪੰਜਾਬ ਦੇ ਆਗੂ ਤਾਰਾ ਚੰਦ ਬਰੇਟਾ, ਗਿਆਨ ਪ੍ਰਸਾਰ ਸਮਾਜ ਦੇ ਆਗੂ ਦਾਤਾ ਸਿੰਘ ਨਮੋਲ ਆਦਿ ਨੇ ਸੰਬੋਧਨ ਕੀਤਾ। ਸਟੇਜ ਸੰਚਾਲਨ ਜੋਨ ਆਗੂ ਜੁਝਾਰ ਲੌਂਗੋਵਾਲ ਨੇ ਕੀਤਾ। ਸਰਬਜੀਤ ਸਿੰਘ ਦੀ ਬੇਟੀ ਲਵਜੀਤ ਕੌਰ ਨੇ ਇਸ ਮੌਕੇ ਸਮਾਜਿਕ ਬੁਰਾਈਆਂ ਦੇ ਖਿਲਾਫ਼ ਬਹੁਤ ਭਾਵਪੂਰਤ ਤਕਰੀਰ ਦਿੱਤੀ। ਇਕ ਤਰ੍ਹਾਂ ਨਾਲ ਇਹ ਪ੍ਰੋਗਰਾਮ ਇੱਕ ਤਰਕਸ਼ੀਲ ਸੈਮੀਨਾਰ ਹੋ ਨਿਬੜਿਆ।

**ਨਸ਼ਿਆਂ ਵੱਲੋਂ ਨਿਗਲੇ ਨੌਜਵਾਨ ਦਾ ਸਤਿਕਾਰ ਸਮਾਗਮ** : ਤਰਕਸ਼ੀਲ ਲਹਿਰ ਦੇ ਹਮਦਰਦ ਕਾਮਰੇਡ ਲਾਭ ਸਿੰਘ ਨਮੋਲ ਦੇ ਐਮ.ਸੀ.ਏ. ਯੋਗਤਾ ਪ੍ਰਾਪਤ, ਖਿਡਾਰੀ ਨੌਜਵਾਨ ਪੁੱਤਰ ਅਮਰੀਕ ਸਿੰਘ ਨੂੰ ਪੰਜਾਬ ਵਿੱਚ ਵਗਦੇ ਨਸ਼ਿਆਂ ਦੇ ਦਰਿਆ ਨੇ ਨਿਗਲ ਲਿਆ। ਉਹ ਆਪਣੇ 3 ਸਾਲ ਦੇ ਬੱਚੇ ਸਾਹਿਬਜੀਤ ਸਿੰਘ, ਪਤਨੀ ਬਿੰਦਰ ਕੌਰ ਅਤੇ ਮਾਤਾ ਛਿੰਦਰ ਕੌਰ ਨੂੰ ਅਤਿ ਡੂੰਘੇ ਦੁੱਖ ਦੀ ਅਵਸਥਾ ਵਿੱਚ ਧੱਕ ਗਿਆ। ਪਿੰਡਾਂ ਵਿੱਚ ਬਿਨਾਂ ਕਿਸੇ ਰੋਕ ਟੋਕ ਦੇ ਵਿਕ ਰਹੇ ਨਸ਼ੇ ਅਜਿਹੇ ਹੋਣਹਾਰ ਨੌਜਵਾਨਾਂ ਨੂੰ ਮੌਤ ਦੇ ਮੂੰਹ ਵਿੱਚ ਧੱਕ ਰਹੇ ਹਨ, ਬੱਚੇ ਬਾਪ ਵਾਹਰੇ, ਨੌਜਵਾਨ ਲੜਕੀਆਂ ਵਿਧਵਾਵਾਂ ਅਤੇ ਮਾਂ-ਪਿਉ ਆਸਰਾ-ਹੀਣ ਹੋ ਰਹੇ ਹਨ। ਇਸ ਨੌਜਵਾਨ ਦੀ ਯਾਦ ਵਿੱਚ ਰੱਖੇ ਸਤਿਕਾਰ ਸਮਾਗਮ ਨੂੰ ਸੂਬਾ ਤਰਕਸ਼ੀਲ ਆਗੂ ਬਲਬੀਰ ਚੰਦ ਲੌਂਗੋਵਾਲ ਨੇ ਸੰਬੋਧਨ ਕੀਤਾ। ਮ੍ਰਿਤਕ ਦੇ ਪਿਤਾ ਨੇ ਬਹੁਤ ਭਾਵੁਕਤਾ ਅਤੇ ਦੁੱਖ ਨਾਲ ਕਿਹਾ ਕਿ ਸਾਨੂੰ ਨਸ਼ਿਆਂ ਦੇ ਖਿਲਾਫ਼ ਲੜਾਈ ਤੇਜ ਕਰਨੀ ਚਾਹੀਦੀ ਹੈ ਤਾਂ ਜੋ ਉਸ ਵਾਂਗ ਕਿਸੇ ਹੋਰ ਦਾ ਪਰਿਵਾਰ ਬਰਬਾਦ ਨਾ ਹੋਵੇ। ਇਸ ਮੌਕੇ ਜੁਝਾਰ ਲੌਂਗੋਵਾਲ, ਰਣਜੀਤ ਲੌਂਗੋਵਾਲ, ਕਮਲਜੀਤ ਲੌਂਗੋਵਾਲ ਆਦਿ ਤਰਕਸ਼ੀਲ ਆਗੂ, ਨੌਜਵਾਨ ਭਾਰਤ ਸਭਾ ਦੇ ਆਗੂ ਕੁਲਵਿੰਦਰ ਸੋਨੀ, ਸੀ.ਪੀ.ਐਮ. ਆਗੂ ਬੰਤ ਸਿੰਘ ਨਮੋਲ ਅਤੇ ਹੋਰ ਅਨੇਕਾਂ ਰਾਜਨੀਤਕ, ਸਮਾਜਿਕ ਸੰਗਠਨਾਂ ਦੇ ਆਗੂ ਹਾਜ਼ਰ ਸਨ। ਹਜ਼ਾਰਾਂ ਦੀ ਗਿਣਤੀ ਵਿੱਚ ਲੋਕਾਂ ਨੇ ਪਰਿਵਾਰ ਨਾਲ ਦੁੱਖ ਸਾਂਝਾ ਕੀਤਾ। ਇਸ ਪਰਿਵਾਰ ਵੱਲੋਂ ਭਾਵੇਂ ਨਸ਼ਿਆਂ ਤੋਂ ਅਮਰੀਕ ਦਾ ਖਹਿੜਾ ਛੁਡਾਉਣ ਲਈ ਹਰ ਹੀਲਾ (ਡਾਕਟਰੀ ਇਲਾਜ) ਵਗੈਰਾ ਵਰਤਿਆ ਗਿਆ, ਪਰ ਪਰਿਵਾਰ ਦੇ ਸਫਲਤਾ ਹੱਥ ਨਾ ਆਈ।

**ਦੇਸ਼ ਧ੍ਰੋਹੀ ਦੇ ਝੂਠੇ ਕੇਸਾਂ ਅਤੇ ਫਾਸ਼ੀਵਾਦ ਖਿਲਾਫ਼ ਰੋਸ਼ ਮਾਰਚ** : 24 ਫਰਵਰੀ ਨੂੰ ਲੌਂਗੋਵਾਲ ਵਿਖੇ ਇਹ ਰੋਸ ਮਾਰਚ ਫਾਸ਼ੀਵਾਦ ਵਿਰੋਧੀ ਜਮਹੂਰੀ ਜਥੇਬੰਦੀਆਂ ਦੇ ਬੈਨਰ ਹੇਠ ਸਾਂਝੇ ਤੌਰ ਤੇ ਕੀਤਾ ਗਿਆ। ਜਿਸ ਵਿੱਚ ਤਰਕਸ਼ੀਲ ਸੁਸਾਇਟੀ ਪੰਜਾਬ ਦੀ ਸਥਾਨਕ ਇਕਾਈ ਵੀ ਸ਼ਾਮਿਲ ਹੋਈ। ਤਰਕਸ਼ੀਲ ਆਗੂਆਂ ਬਲਬੀਰ ਚੰਦ, ਰਣਜੀਤ ਸਿੰਘ, ਜੁਝਾਰ ਸਿੰਘ, ਦਾਤਾ ਸਿੰਘ ਨਮੋਲ ਆਦਿ ਨੇ ਵੱਖ ਵੱਖ ਪੜਾਵਾਂ ਤੇ ਸੰਬੋਧਨ ਕੀਤਾ।

## ਤਰਕਸ਼ੀਲ ਸਾਹਿਤ ਵੈਨ ਦਾ ਸਫਰ

**ਮੇਲਾ 'ਗਦਰੀ ਬਾਬਿਆਂ ਦਾ' 'ਤੇ ਪੁੱਜੀ ਵੈਨ** : ਜਲੰਧਰ ਵਿਖੇ

ਗ਼ਦਰ ਸ਼ਤਾਬਦੀ ਨੂੰ ਸਮਰਪਿਤ ਇਸ ਮੇਲੇ ਤੇ ਵੈਨ 30-31 ਅਕਤੂਬਰ ਅਤੇ 1 ਨਵੰਬਰ 2015 ਨੂੰ ਰੁਕੀ, ਹਜ਼ਾਰਾਂ ਰੁਪਏ ਦਾ ਸਾਹਿਤ ਵੇਚਿਆ। ਵੈਨ ਤੇ ਜਸਵੀਰ ਸੋਨੀ, ਪਵਨ, ਗੁਰਪ੍ਰੀਤ ਭਦੌੜ, ਸੁਖਵਿੰਦਰ ਬੱਛੋਆਣਾ ਅਤੇ ਰਜਿੰਦਰ ਭਦੌੜ ਨੇ ਸੇਵਾਵਾਂ ਦਿੱਤੀਆਂ।

**ਇਕਾਈ ਅੰਮ੍ਰਿਤਸਰ** : 2 ਨਵੰਬਰ 2015 ਨੂੰ ਸ.ਸ.ਸ.ਸ. ਖਾਸਾ ਅਤੇ ਭਕਨਾ ਕਲਾਂ ਵਿਖੇ ਪ੍ਰੋਗਰਾਮ ਦਿੱਤੇ ਗਏ। ਇਹਨਾਂ ਪ੍ਰੋਗਰਾਮਾਂ ਨੂੰ ਸੁਮੀਤ ਸਿੰਘ, ਅਮਰਜੀਤ ਸਿੰਘ ਬਾਈ ਨੇ ਸੰਬੋਧਨ ਕੀਤਾ। ਪ੍ਰੋਗਰਾਮਾਂ ਦੀ ਸਫਲਤਾ ਵਿੱਚ ਡਾ. ਸ਼ਮਸ਼ੇਰ ਸਿੰਘ ਹੇਰ, ਵਰਿੰਦਰ ਕੌਰ ਹੇਰ, ਜਸਪਾਲ ਬਾਸਰ ਕੇ, ਪਵਨ ਕੁਮਾਰ ਦਾ ਪੂਰਾ ਸਹਿਯੋਗ ਰਿਹਾ। 3 ਨਵੰਬਰ ਨੂੰ ਸ.ਸ.ਸ.ਸ. (ਲੜਕੀਆਂ) ਮਾਲ ਰੋਡ, ਅੰਮ੍ਰਿਤਸਰ ਵਿਖੇ ਵੈਨ ਪੁੱਜੀ। ਜਿੱਥੇ ਡਾ. ਪਰਮਿੰਦਰ ਸਿੰਘ ਅਤੇ ਸੁਮੀਤ ਸਿੰਘ ਨੇ ਆਪਣੇ ਵਿਚਾਰ ਪੇਸ਼ ਕੀਤੇ। ਇਸ ਉਪਰੰਤ ਵੈਨ ਰੇਲਵੇ ਵਰਕਸ਼ਾਪ ਅਤੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਗੇਟ ਅੱਗੇ ਵੀ ਲਗਾਈ ਗਈ। ਅਮਰਜੀਤ ਬਾਈ, ਅਮਰਜੀਤ ਕਹਾਲੀ, ਰਾਜ ਕੁਮਾਰ, ਮੇਜਰ ਸਿੰਘ ਦਾ ਸਹਿਯੋਗ ਰਿਹਾ। 4 ਨਵੰਬਰ ਨੂੰ ਖਾਲਸਾ ਕਾਲਜ ਲੜਕੇ ਅਤੇ ਲੜਕੀਆਂ ਵਿਖੇ ਵੈਨ ਪੁੱਜੀ। 5 ਨਵੰਬਰ ਨੂੰ ਖਾਲਸਾ ਸਕੂਲ ਲੜਕੇ ਅਤੇ ਲੜਕੀਆਂ ਵਿਖੇ ਵੈਨ ਪੁੱਜੀ। ਸੁਮੀਤ ਸਿੰਘ, ਅਮਰਜੀਤ ਬਾਈ ਦੇ ਨਾਲ ਬਲਵੰਤ ਸਿੰਘ, ਬਲਦੇਵ ਸਿੰਘ, ਮਾਸਟਰ ਕੁਲਜੀਤ ਵੇਰਕਾ, ਰਾਮ ਕੁਮਾਰ ਵੇਰਕਾ, ਸੁਖਮੀਤ, ਵਰਿੰਦਰ ਕੌਰ, ਸੁਮਨਪ੍ਰੀਤ ਕੌਰ, ਮੇਜਰ ਸਿੰਘ ਨੇ ਸਹਿਯੋਗ ਦਿੱਤਾ। ਜਸਵੀਰ ਸੋਨੀ ਅਤੇ ਪਵਨ ਕੁਮਾਰ ਨੇ ਸਾਰੇ ਥਾਵਾਂ ਤੇ ਵੈਨ ਡਿਊਟੀ ਨਿਭਾਈ। 6 ਨਵੰਬਰ ਨੂੰ ਸ.ਸ.ਸ.ਸ. ਕੋਹਾਲੀ ਵਿਖੇ ਜਸਵੀਰ ਸੋਨੀ ਨੇ ਸੰਬੋਧਨ ਕੀਤਾ ਅਤੇ ਜਾਦੂ ਦੇ ਟ੍ਰਿਕ ਵਿਖਾਏ। ਅਮਰਜੀਤ ਬਾਈ, ਵਰਿੰਦਰ ਕੌਰ, ਸੁਖਮੀਤ, ਸੁਮਨਪ੍ਰੀਤ ਕੌਰ ਨੇ ਸ਼ਮੂਲੀਅਤ ਕੀਤੀ। ਪਵਨ ਕੁਮਾਰ ਨੇ ਵੈਨ ਡਿਊਟੀ ਨਿਭਾਈ।

**ਇਕਾਈ ਖਲਚੀਆਂ** : 7 ਨਵੰਬਰ ਨੂੰ ਪ੍ਰੀਤਮ ਫਾਈਟ ਸਕੂਲ ਅਤੇ ਸ.ਹ.ਸ. ਖਲਚੀਆਂ, 9 ਨਵੰਬਰ ਨੂੰ ਸ.ਸ.ਸ.ਸ. ਮੀਆਂ ਵਿੰਡ ਅਤੇ ਸ. ਮਿਡਲ ਸਕੂਲ ਸੱਕਿਆਂਵਾਲੀ ਵਿਖੇ ਦਿੱਤੇ ਪ੍ਰੋਗਰਾਮਾਂ ਵਿੱਚ ਜਸਵੀਰ ਸੋਨੀ ਨੇ ਸੰਬੋਧਨ ਕਰਨ ਦੇ ਨਾਲ ਨਾਲ ਜਾਦੂ ਦੇ ਟ੍ਰਿਕ ਵੀ ਵਿਖਾਏ। ਜਸਵੀਰ ਖਲਚੀਆਂ, ਹਰਦੀਪ ਖਲਚੀਆਂ ਨੇ ਸਹਿਯੋਗ ਦਿੱਤਾ। ਪਵਨ ਕੁਮਾਰ ਨੇ ਵੈਨ ਡਿਊਟੀ ਨਿਭਾਈ।

**ਇਕਾਈ ਗੋਪਾਲਪੁਰਾ ਮੱਝ ਵਿੰਡ** : 18 ਨਵੰਬਰ ਨੂੰ ਸ.ਸ.ਸ.ਸ. (ਲੜਕੀਆਂ) ਮਜੀਠਾ, ਪੰਜ ਆਬ ਸਕੂਲ ਸੋਹੀਆਂ ਅਤੇ 19 ਨਵੰਬਰ ਨੂੰ ਸ.ਸ.ਸ.ਸ. ਫਤਿਹਗੜ੍ਹ, ਸ.ਸ.ਸ.ਸ. ਵਿਛੋਹਾ ਵਿਖੇ ਦਿੱਤੇ ਪ੍ਰੋਗਰਾਮਾਂ ਵਿੱਚ ਸੂਬਾ ਆਗੂ ਰਜਿੰਦਰ ਭਦੌੜ ਨੇ ਸੰਬੋਧਨ ਕੀਤਾ, ਸੇਵਾ ਸਿੰਘ ਨੇ ਜਾਦੂ ਦੇ ਟ੍ਰਿਕ ਵਿਖਾਏ। ਮੁਖਤਾਰ ਸਿੰਘ ਮੱਝ ਵਿੰਡ, ਜਗਜੀਵਨ ਸਿੰਘ, ਸੁਰਜੀਤ ਲਧੜ, ਗੁਰਪ੍ਰੀਤ ਲਧੜ ਨੇ ਪੂਰਾ ਸਹਿਯੋਗ ਦਿੱਤਾ। 20 ਨਵੰਬਰ ਨੂੰ ਸ.ਸ.ਸ.ਸ. (ਲੜਕੇ) ਵੇਰਕਾ, ਸ.ਸ.ਸ.ਸ. ਫਤਿਹਗੜ੍ਹ ਸ਼ੁਕੈਰ ਚੱਕ, ਡਾਈਟ, 21 ਨਵੰਬਰ ਨੂੰ ਲੜਕੇ ਅਤੇ ਲੜਕੀਆਂ ਦੋਵੇਂ ਰਾਜਾ ਸਾਂਸੀ ਵਿਖੇ ਦਿੱਤੇ ਤਰਕਸ਼ੀਲ ਪ੍ਰੋਗਰਾਮਾਂ ਵਿੱਚ ਜਸਵੀਰ ਸੋਨੀ ਨੇ ਸੰਬੋਧਨ ਕੀਤਾ, ਸੇਵਾ ਸਿੰਘ ਨੇ ਜਾਦੂ ਦੇ ਟ੍ਰਿਕ ਵਿਖਾਏ। ਗੁਰਪ੍ਰੀਤ ਲਧੜ, ਮਨਵੀਰ ਲਧੜ, ਲਖਵਿੰਦਰ ਗੋਪਾਲਪੁਰ, ਮਾਸਟਰ ਗੁਰਮੇਲ ਸ਼ਾਮ ਨਗਰ ਨੇ ਪੂਰਾ ਸਹਿਯੋਗ ਦਿੱਤਾ। ਮੁਖਤਿਆਰ ਸਿੰਘ ਗੋਪਾਲਪੁਰਾ ਨੇ ਸਟੇਜ ਸਕੱਤਰ ਦੀ ਭੂਮਿਕਾ ਨਿਭਾਈ।

**ਇਕਾਈ ਗੁਰਦਾਸਪੁਰ** : 22 ਨਵੰਬਰ ਨੂੰ ਗੁਰਦਾਸਪੁਰ ਵਿਖੇ ਸਾਹਿਤ ਸਭਾ ਦੀ ਮੀਟਿੰਗ ਵਿੱਚ ਵੈਨ ਲਾਈ ਗਈ। 23 ਨਵੰਬਰ ਨੂੰ ਸ.ਸ.ਸ.ਸ. ਗੁਰਦਾਸਪੁਰ, 24 ਨਵੰਬਰ ਨੂੰ ਸ.ਸ.ਸ.ਸ. ਕਾਲਾ ਨੰਗਲ, ਸਿੱਖ ਕਾਲਜ ਕਾਦੀਆਂ, 26 ਨਵੰਬਰ ਨੂੰ ਸ.ਸ.ਸ.ਸ. ਸਿਧਵਾਂ ਅਤੇ ਲੜਕੀਆਂ ਕਾਹਨੂੰਵਾਲ ਵਿਖੇ ਦਿੱਤੇ ਪ੍ਰੋਗਰਾਮਾਂ ਵਿੱਚ ਤਰਲੋਚਨ ਸਿੰਘ, ਸੋਨੀ ਨੇ ਜਾਦੂ ਦੇ ਟ੍ਰਿਕ ਵਿਖਾਏ। ਬੰਟੀ ਸਿੰਘ, ਸੁੱਚਾ ਸਿੰਘ ਨੇ ਪੂਰਾ ਸਹਿਯੋਗ ਦਿੱਤਾ।

**ਇਕਾਈ ਧਾਰੀਵਾਲ ਭੋਜਾ** : 27 ਨਵੰਬਰ ਨੂੰ ਸ.ਸ.ਸ.ਸ. ਸੇਖਵਾਂ, 28 ਨਵੰਬਰ ਨੂੰ ਸ.ਹ.ਸ. ਕਾਲਾਬਾਲਾ ਅਤੇ ਲੋਗੀ ਜਾਮਾ, 29 ਨਵੰਬਰ ਨੂੰ ਇਕਾਈ ਆਗੂ ਸਵਿੰਦਰ ਸਿੰਘ ਧਾਰੀਵਾਲ ਭੋਜਾ ਦੀ ਚੌਥੀ ਬਰਸੀ ਤੇ, 30 ਨਵੰਬਰ ਨੂੰ ਸ.ਹ.ਸ. ਡੇਹਰੀਵਾਲਾ ਅਤੇ ਸ.ਸ.ਸ.ਸ. ਡੇਹਰੀਵਾਲਾ, 1 ਦਸੰਬਰ ਨੂੰ ਸ.ਸ.ਸ.ਸ. ਵਡਾਲਾ ਵਿਖੇ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤੇ ਗਏ। ਜਿੰਨ੍ਹਾਂ ਦੌਰਾਨ ਜੋਨ ਆਗੂ ਸੰਦੀਪ ਧਾਰੀਵਾਲ ਭੋਜਾ ਨੇ ਸੰਬੋਧਨ ਕੀਤਾ। ਵੈਨ ਇੰਚਾਰਜ ਜਸਵੀਰ ਸੋਨੀ ਨੇ ਜਾਦੂ ਦੇ ਟ੍ਰਿਕ ਵਿਖਾਏ। ਗਗਨਦੀਪ ਧਾਰੀਵਾਲ ਭੋਜਾ, ਭੁਪਿੰਦਰ ਸਿੰਘ ਕਾਲਾ ਬਾਲਾ ਨੇ ਪੂਰਾ ਸਹਿਯੋਗ ਦਿੱਤਾ। 2 ਦਸੰਬਰ ਨੂੰ ਸ.ਸ.ਸ.ਸ. ਅਲੀਵਾਲ ਵਿਖੇ ਤਰਕਸ਼ੀਲ ਵੈਨ ਨਾਲ ਪ੍ਰੋਗਰਾਮ ਦਿੱਤਾ ਗਿਆ।

**ਇਕਾਈ ਗੋਪਾਲਪੁਰਾ** : 3 ਦਸੰਬਰ ਨੂੰ ਸ.ਸ.ਸ.ਸ. (ਲੜਕੀਆਂ) ਵਿਖੇ ਪ੍ਰੋਗਰਾਮ ਪੇਸ਼ ਕੀਤਾ ਗਿਆ। ਸੂਬਾ ਆਗੂ ਰਜਿੰਦਰ ਭਦੌੜ ਨੇ ਸੰਬੋਧਨ ਕੀਤਾ। ਜਸਵੀਰ ਸੋਨੀ ਅਤੇ ਸੇਵਾ ਸਿੰਘ ਨੇ ਜਾਦੂ ਦੇ ਟ੍ਰਿਕ ਵਿਖਾਏ। ਪ੍ਰੋਗਰਾਮ ਦੀ ਸਫਲਤਾ ਵਿੱਚ ਮੁਖਤਾਰ ਗੋਪਾਲਪੁਰਾ, ਗੁਰਪ੍ਰੀਤ, ਅਮਨ ਗਗੋਮਹਲ, ਰਣਜੀਤ ਕੌਰ ਗਗੋਮਹਲ ਨੇ ਪੂਰਾ ਸਹਿਯੋਗ ਦਿੱਤਾ। ਗਗਨਦੀਪ ਨੇ ਵੈਨ ਡਿਊਟੀ ਨਿਭਾਈ।

**ਇਕਾਈ ਗਗੋਮਹਲ** : 4 ਦਸੰਬਰ ਨੂੰ ਰਾਜ ਮੈਮੋਰੀਅਲ ਸਕੂਲ ਅਜਨਾਲਾ, 5 ਦਸੰਬਰ ਨੂੰ ਸ.ਹ.ਸ. ਫਲੜਵਾਲ ਅਤੇ ਸ.ਹ.ਸ. ਜਗਦੇਵ ਖੁਰਦ ਵਿਖੇ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ। ਜਿੰਨ੍ਹਾਂ ਦੌਰਾਨ ਜਸਵੀਰ ਸੋਨੀ ਅਤੇ ਅਮਨ ਗਗੋਮਹਲ ਨੇ

ਸੰਬੋਧਨ ਕੀਤਾ। ਜਾਦੂ ਦੇ ਟ੍ਰਿਕ ਵਿਖਾਏ। ਪ੍ਰੋਗਰਾਮਾਂ ਦੀ ਸਫਲਤਾ ਵਿੱਚ ਰਣਜੀਤ ਕੌਰ, ਵਿਸ਼ਵਪ੍ਰੀਤ ਕੌਰ ਨੇ ਪੂਰਾ ਸਹਿਯੋਗ ਦਿੱਤਾ।ਗਗਨਦੀਪ ਨੇ ਵੈਨ ਡਿਊਟੀ ਨਿਭਾਈ।

**ਇਕਾਈ ਤਰਨਤਾਰਨ** : 7 ਦਸੰਬਰ ਨੂੰ ਸ.ਹ.ਸ. (ਲੜਕੇ) ਅਤੇ ਸ.ਸ.ਸ.ਸ. (ਲੜਕੀਆਂ) ਝਬਾਲ, 8 ਦਸੰਬਰ ਨੂੰ ਸ.ਹ.ਸ. ਲਾਲੂ ਘੁੰਮਣ ਅਤੇ ਸ.ਸ.ਸ.ਸ. ਕੋਟ ਧਰਮੂ ਚੰਦ ਕਲਾ ਵਿਖੇ ਪ੍ਰੋਗਰਾਮ ਪੇਸ਼ ਕੀਤੇ ਗਏ। ਰਜਵੰਤ ਬਾਗੜੀਆਂ ਨੇ ਇਹਨਾਂ ਪ੍ਰੋਗਰਾਮਾਂ ਦੌਰਾਨ ਸੰਬੋਧਨ ਕੀਤਾ ਅਤੇ ਜਾਦੂ ਦੇ ਟ੍ਰਿਕ ਵਿਖਾਏ।ਪ੍ਰੋਗਰਾਮਾਂ ਵਿੱਚ ਮਾਸਟਰ ਤਰਸੇਮ ਸਿੰਘ ਲਾਲੂ ਘੁੰਮਣ, ਕਾਮਰੇਡ ਦਵਿੰਦਰ ਸਿੰਘ, ਕਾਮਰੇਡ ਯਸ਼ਪਾਲ ਝਬਾਲ ਨੇ ਪੂਰਾ ਸਹਿਯੋਗ ਦਿੱਤਾ। ਜਸਵੀਰ ਸੋਨੀ ਅਤੇ ਗਗਨਦੀਪ ਨੇ ਵੈਨ ਡਿਊਟੀ ਨਿਭਾਈ।

**ਇਕਾਈ ਰਾਹੋਂ** : 13 ਦਸੰਬਰ ਨੂੰ ਲੋਕਲ ਬਸ ਸਟੈਂਡ ਤੇ ਵੈਨ ਲਗਾਈ ਗਈ। 14 ਦਸੰਬਰ ਨੂੰ ਸ.ਹ.ਸ. ਸੈਦਪੁਰ, ਸ.ਸ.ਸ.ਸ. ਬਹਿਲੂਲ ਕਲਾਂ, 15 ਦਸੰਬਰ ਨੂੰ ਸ.ਹ.ਸ. ਚਾਹਰ ਬਜਾਰਾ, ਸ.ਹ.ਸ. ਭਾਗਟਾ ਖੁਰਦ ਵਿਖੇ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤੇ ਗਏ ਜਿੰਨ੍ਹਾਂ ਦੌਰਾਨ ਜਸਵੀਰ ਸੋਨੀ ਨੇ ਸੰਬੋਧਨ ਕੀਤਾ, ਜਾਦੂ ਦੇ ਟ੍ਰਿਕ ਵਿਖਾਏ। ਵੱਖ-ਵੱਖ ਥਾਵਾਂ ਤੇ ਸਟੇਜ ਸੰਚਾਲਨ ਮਾਸਟਰ ਰਾਮਪਾਲ ਨੇ ਕੀਤਾ। ਮਾਸਟਰ ਸੁਰਿੰਦਰ ਸਿੰਘ, ਬਲਵਿੰਦਰ ਰਾਹੋਂ, ਯਸ਼ਪਾਲ ਰਾਹੋਂ, ਸੁਰਿੰਦਰ ਭੱਟੀ, ਪਰਮਜੀਤ, ਪ੍ਰਿੰਸੀਪਲ ਜੋਗਾ ਸਿੰਘ ਹੈਪੀ ਗਰਲਜ਼ ਸਕੂਲ, ਮਾਸਟਰ ਬਿਕਰਮ ਸਿੰਘ ਆਦਿ ਨੇ ਪੂਰਾ ਸਹਿਯੋਗ ਦਿੱਤਾ।ਗਗਨਦੀਪ ਨੇ ਵੈਨ ਡਿਊਟੀ ਨਿਭਾਈ।

**ਇਕਾਈ ਔੜ** : 16 ਦਸੰਬਰ ਨੂੰ ਦਿਨ ਸਮੇਂ ਰਾਜ ਸਾਹਿਬ ਸੀਨੀਅਰ ਸੈਕੰਡਰੀ ਪਬਲਿਕ ਸਕੂਲ, ਸ਼ਾਮ ਨੂੰ ਪਿੰਡ ਲੰਡੋਆ, 17 ਦਸੰਬਰ ਨੂੰ ਸ.ਸ.ਸ.ਸ. ਔੜ, ਸ.ਸ.ਸ.ਸ. ਸਾਹਲੋਂ ਵਿਖੇ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤੇ ਗਏ। ਡਾ. ਅਸ਼ੋਕ ਕੁਮਾਰ ਅਤੇ ਜਸਵੀਰ ਸੋਨੀ ਨੇ ਸੰਬੋਧਨ ਕੀਤਾ। ਜਾਦੂ ਦੇ ਟ੍ਰਿਕ ਵੀ ਵਿਖਾਏ। ਔੜ ਬਸ ਸਟੈਂਡ ਅਤੇ ਮੇਨ ਬਜ਼ਾਰ ਵਿੱਚ ਵੀ ਵੈਨ ਲਗਾਈ ਗਈ। ਨਿੰਦਰ ਮਾਈ ਦੱਤਾ ਨੇ ਸਟੇਜ ਸੰਚਾਲਨ ਕੀਤਾ। ਡਾ. ਦਲਬੀਰ ਸਿੰਘ, ਬਾਰੂ ਚਾਹਲ ਨੇ ਪੂਰਾ ਸਹਿਯੋਗ ਦਿੱਤਾ। ਗਗਨਦੀਪ ਨੇ ਵੈਨ ਡਿਊਟੀ ਨਿਭਾਈ।

**ਇਕਾਈ ਬੰਗਾ** : 18 ਦਸੰਬਰ ਨੂੰ ਸ਼ਹੀਦ ਭਗਤ ਸਿੰਘ ਆਦਰਸ਼ ਸਕੂਲ, ਖਟਕੜ ਕਲਾਂ, ਸ.ਸ.ਸ.ਸ. ਕਾਹਮਾਂ ਅਤੇ 19 ਦਸੰਬਰ ਨੂੰ ਸ.ਸ.ਸ.ਸ. ਮਾਹਲ, ਸ.ਸ.ਸ.ਸ. ਨੌਰਾ ਵਿਖੇ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ। ਡਾ. ਜੁਗਿੰਦਰ ਕੁੱਲੇਵਾਲ ਨੇ ਸੰਬੋਧਨ ਕੀਤਾ, ਜਸਵੀਰ ਸੋਨੀ ਨੇ ਜਾਦੂ ਦੇ ਟ੍ਰਿਕ ਵਿਖਾਏ। ਮਾਸਟਰ ਕੁਲਵਿੰਦਰ ਸਿੰਘ, ਜਗਦੀਸ਼ ਕੁਮਾਰ, ਮਾਸਟਰ ਸੋਹਨ ਲਾਲ, ਮਾਸਟਰ ਗੁਰਨਾਮ ਸਿੰਘ ਆਦਿ ਨੇ ਪੂਰਾ ਸਹਿਯੋਗ ਦਿੱਤਾ।ਗਗਨਦੀਪ ਨੇ ਵੈਨ ਡਿਊਟੀ ਨਿਭਾਈ।

**ਇਕਾਈ ਨਵਾਂ ਸ਼ਹਿਰ** : 20 ਦਸੰਬਰ ਨੂੰ ਵੈਨ ਨਵਾਂ ਸ਼ਹਿਰ ਮੇਨ ਬਜ਼ਾਰ ਅਤੇ ਬਸ ਸਟੈਂਡ ਰਾਹੋਂ ਵਿਖੇ ਲਾਈ ਗਈ। 21 ਦਸੰਬਰ ਨੂੰ ਸ.ਸ.ਸ.ਸ. ਰੁੜਕੀ, ਸਰਕਾਰੀ ਮਿਡਲ ਸਕੂਲ ਸਮੁੰਦੜਾ, ਓਰੀਐਂਟਲ ਮਾਡਲ ਸਕੂਲ ਸਮੁੰਦੜਾ, ਸ. ਮਿਡਲ ਸਕੂਲ ਚੱਕ ਗੁਰੂ, 22 ਦਸੰਬਰ ਨੂੰ ਐੱਸ.ਬੀ.ਐੱਸ. ਪਬਲਿਕ ਸਕੂਲ ਸਦਰਪੁਰ ਵਿਖੇ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤੇ ਗਏ। ਇਹਨਾਂ ਸਕੂਲਾਂ ਵਿੱਚ ਡਾ. ਜੁਗਿੰਦਰ ਕੁੱਲੇਵਾਲ ਨੇ ਸੰਬੋਧਨ ਕੀਤਾ, ਜਸਵੀਰ ਸੋਨੀ ਨੇ ਜਾਦੂ ਦੇ ਟ੍ਰਿਕ ਵਿਖਾਏ। ਸੱਤਪਾਲ ਸਲੋਹ, ਮੁਕੰਦ ਲਾਲ, ਮਾਸਟਰ ਰਾਮ ਪਾਲ ਰਾਹੋਂ, ਬਲਵਿੰਦਰ ਸਿੰਘ, ਬਿੰਦਰ ਕੁਮਾਰ, ਸੰਜੀਵ ਕੁਮਾਰ, ਪ੍ਰਿੰਸੀਪਲ ਇਕਬਾਲ ਸਿੰਘ, ਮਾਸਟਰ ਨਰੇਸ਼ ਕੁਮਾਰ, ਗੁਰਨਾਮ ਸਿੰਘ, ਰਮਨ ਕੁਮਾਰ ਆਦਿ ਨੇ ਪੂਰਾ ਸਹਿਯੋਗ ਦਿੱਤਾ।ਮੁਕੰਦ ਲਾਲ ਨੇ ਭੀ ਜਾਦੂ ਦੇ ਟ੍ਰਿਕ ਵਿਖਾਏ। ਗਗਨਦੀਪ ਧਾਰੀਵਾਲ ਭੋਜਾ, ਜਸਵੀਰ ਸੋਨੀ ਨੇ ਵੈਨ ਡਿਊਟੀ ਨਿਭਾਈ। ਵੈਨ ਗੜਸ਼ੰਕਰ ਚੰਡੀਗੜ੍ਹ ਚੌਂਕ ਰੋਡ ਵਿਖੇ ਭੀ ਲਗਾਈ ਗਈ।

**ਇਕਾਈ ਮਾਹਲਪੁਰ** : 23 ਦਸੰਬਰ ਨੂੰ ਸ.ਸ.ਸ. ਸਕੂਲ (ਲੜਕੀਆਂ) ਮਾਹਲਪੁਰ ਅਤੇ 24 ਦਸੰਬਰ ਨੂੰ ਸ.ਸ.ਸ.ਸ. ਪੱਦੀ ਸੂਰਾ ਸਿੰਘ ਵਿਖੇ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ। ਇਹਨਾਂ ਸਮਾਰੋਹਾਂ ਸਮੇਂ ਡਾ. ਜੁਗਿੰਦਰ ਕੁੱਲੇਵਾਲ ਅਤੇ ਜਸਵੀਰ ਸੋਨੀ ਨੇ ਸੰਬੋਧਨ ਕੀਤਾ, ਜਾਦੂ ਦੇ ਟ੍ਰਿਕ ਵਿਖਾਏ। ਵੈਨ ਮਾਹਲਪੁਰ ਵਿਖੇ ਹਸਪਤਾਲ ਅੱਗੇ ਵੀ ਲਗਾਈ ਗਈ। ਗਿਆਨ ਸਿੰਘ ਬਾੜੀਆਂ ਖੁਰਦ, ਜਗਤਾਰ ਸਿੰਘ ਆਦਿ ਨੇ ਪੂਰਾ ਸਹਿਯੋਗ ਦਿੱਤਾ। ਗਗਨਦੀਪ ਧਾਰੀਵਾਲ ਭੋਜਾ ਨੇ ਵੈਨ ਡਿਊਟੀ ਨਿਭਾਈ।

**ਮੇਲਾ ਸਰਹੰਦ** : 25, 26 ਅਤੇ 27 ਦਸੰਬਰ ਨੂੰ ਵੈਨ ਇਸ ਮੇਲੇ ਵਿੱਚ ਲਗਾਈ ਗਈ। ਮਾਸਟਰ ਮੰਗਾ ਸਿੰਘ, ਮਨਦੀਪ ਸਿੰਘ, ਮਾਸਟਰ ਹਰਜੀਤ ਸਿੰਘ, ਪਰਮਿੰਦਰ ਸਿੰਘ ਤਰਖਾਣ ਮਾਜਰਾ ਨੇ ਵਿਸ਼ੇਸ਼ ਸਹਿਯੋਗ ਦਿੱਤਾ। ਜਸਵੀਰ ਸੋਨੀ ਅਤੇ ਗਗਨਦੀਪ ਨੇ ਵੈਨ ਡਿਊਟੀ ਨਿਭਾਈ।

**ਧੰਨਵਾਦ** : ਤਰਕਸ਼ੀਲ ਸੁਸਾਇਟੀ ਪੰਜਾਬ ਵੈਨ ਨਾਲ ਵੱਖ ਵੱਖ ਸਥਾਨਾਂ ਤੇ ਪ੍ਰੋਗਰਾਮ ਦੇਣ ਵਾਲੇ ਵੱਖ ਵੱਖ ਸਕੂਲਾਂ ਦੇ ਮੁਖੀਆਂ, ਅਧਿਆਪਕਾਂ, ਪ੍ਰਬੰਧਕਾਂ, ਵਿਦਿਆਰਥੀਆਂ, ਮਾਪਿਆਂ ਅਤੇ ਸਮਾਜਿਕ ਸੰਸਥਾਵਾਂ ਦੇ ਆਗੂਆਂ, ਮੈਂਬਰਾਂ, ਪਿੰਡ ਵਾਸੀਆਂ ਵੱਲੋਂ ਦਿੱਤੇ ਗਏ ਸਹਿਯੋਗ ਦਾ ਧੰਨਵਾਦ ਕਰਦੀ ਹੈ ਅਤੇ ਭਵਿੱਖ ਵਿੱਚ ਇਸਤੋਂ ਵੀ ਵਧ ਕੇ ਸਹਿਯੋਗ ਦੀ ਆਸ ਕਰਦੀ ਹੈ। ਤਰਕਸ਼ੀਲ ਕੈਂਪਸ ਲਈ ਆਰਥਿਕ ਸਹਿਯੋਗ ਦੇਣ ਵਾਲੇ ਸਾਥੀਆਂ ਦਾ ਵੀ ਸੂਬਾ ਕਮੇਟੀ ਧੰਨਵਾਦ ਕਰਦੀ ਹੈ ਅਤੇ ਸਹਿਯੋਗ ਨੂੰ ਜਾਰੀ ਰੱਖਣ ਦੀ ਅਪੀਲ ਕਰਦੀ ਹੈ।

# ਰਾਸ਼ਟਰੀ ਅਤੇ ਅੰਤਰ-ਰਾਸ਼ਟਰੀ ਪੱਧਰ 'ਤੇ ਤਰਕਸ਼ੀਲ ਲਹਿਰ ਦੇ ਵਧਦੇ ਕਦਮਾਂ ਦੀ ਤਾਲ






ਨਾਰਥ ਅਮਰੀਕਨ ਤਰਕਸ਼ੀਲ ਸੁਸਾਇਟੀ ਓਨਟਾਰੀਓ (ਕਨੇਡਾ) ਦੇ ਸਮਾਗਮ ਨੂੰ ਸੰਬੋਧਨ ਕਰਦੇ ਹੋਏ ਬਲਵਿੰਦਰ ਬਰਨਾਲਾ ਤੇ ਹਾਜ਼ਰ ਦਰਸ਼ਕ




6-7 ਜਨਵਰੀ ਨੂੰ ਵਿਜੇਵਾੜਾ ਵਿਖੇ ਹੋਈ ਅੰਤਰ-ਰਾਸ਼ਟਰੀ ਨਾਸਤਕ ਕਾਨਫਰੰਸ ਵਿੱਚ ਹਾਜ਼ਰ ਦੇਸ਼-ਵਿਦੇਸ਼ ਦੇ ਤਰਕਸ਼ੀਲ ਆਗੂ




ਦਿੱਲੀ ਦੇ ਜੰਤਰ-ਮੰਤਰ ਵਿਖੇ ਡਾ. ਦਾਭੋਲਕਰ, ਪੰਸਾਰੇ ਤੇ ਕੁਲਬਰਗੀ ਦੇ ਕਾਤਲਾਂ ਦੀ ਗ੍ਰਿਫਤਾਰੀ ਲਈ ਦਿੱਤੇ ਗਏ ਰਾਸ਼ਟਰੀ ਧਰਨੇ ਦਾ ਇੱਕ ਦ੍ਰਿਸ਼



ਅੰਧ ਸ਼ਰਧਾ ਨਿਰਮੂਲਨ ਸੰਮਤੀ ਮਹਾਂਰਾਸ਼ਟਰ ਦੇ ਆਗੂ ਹੁਸੈਨੀਵਾਲਾ ਫੇਰੀ ਦੌਰਾਨ



ਫੀਰਾ ਦੇ ਕੌਮੀ ਪ੍ਰਧਾਨ ਡਾ. ਨਰੇਂਦਰ ਨਾਇਕ ਮੋਹਾਲੀ ਵਿਖੇ ਸੈਮੀਨਾਰ ਨੂੰ ਸੰਬੋਧਨ ਕਰਦੇ ਹੋਏ।

ਜਿਲਦ ਨੰ. 13 ਰਜਿ ਨੰ: PUNPUN/2002/5393 ਅੰਕ : 2



14ਵੇ ਕ੍ਰਿਸ਼ਨ ਬਰਗਾੜੀ ਯਾਦਗਾਰੀ ਐਵਾਰਡ ਨਾਲ ਡਾ. ਰਘੁਬੀਰ ਕੌਰ (ਸਕੱਤਰ, ਦੇਸ਼ ਭਗਤ ਯਾਦਗਾਰ ਹਾਲ ਜਲੰਧਰ) ਦਾ ਸਨਮਾਨ ਕਰਦੇ ਹੋਏ ਤਰਕਸ਼ੀਲ ਆਗੂ ਤੇ ਯਾਦਗਾਰੀ ਸਮਾਗਮ ਕਮੇਟੀ ਦੇ ਅਹੁਦੇਦਾਰ

(ਤਸਵੀਰ : ਅਮਰਜੀਤ ਢਿੱਲੋਂ)

## ਮੁੱਖ ਦਫ਼ਤਰ ਬਰਨਾਲਾ ਵਿਖੇ ਬਣ ਰਹੇ ਤਰਕਸ਼ੀਲ ਭਵਨ ਦੀ ਮਾਡਲ ਤਸਵੀਰ




### ਅਪੀਲ

ਸਾਥੀ ਭਗਵੰਤ ਸਿੰਘ ਯੂ.ਕੇ. ਤੇ ਤੁਹਾਡੇ ਸਭਨਾਂ ਦੇ ਸਹਿਯੋਗ ਨਾਲ ਤਰਕਸ਼ੀਲ ਕੈਂਪਸ ਦੀ ਉਸਾਰੀ ਦਾ ਕੰਮ ਜਾਰੀ ਹੈ। ਇਸ ਕੈਂਪਸ ਵਿੱਚ ਸੈਮੀਨਾਰ ਹਾਲ, ਰੈਫਰੈਂਸ ਲਾਇਬਰੇਰੀ ਤੇ ਵਿਗਿਆਨਕ ਪ੍ਰਦਰਸ਼ਨੀ ਸ਼ਾਮਲ ਹੋਵੇਗੀ। ਇਹ ਭਵਨ ਲੋਕ ਪੱਖੀ ਸਰਗਰਮੀਆਂ ਦਾ ਕੇਂਦਰ ਰਹੇਗਾ। ਉਸਾਰੀ ਲਈ ਦੇਸ਼ ਵਿਦੇਸ਼ ਤੇ ਆਪ ਸਭ ਵੱਲੋਂ ਮਿਲ ਰਿਹਾ ਹੁੰਗਾਰਾ ਉਤਸ਼ਾਹਜਨਕ ਹੈ। ਇਸ ਵੱਡੇ ਪ੍ਰਾਜੈਕਟ ਨੂੰ ਮੁਕੰਮਲ ਕਰਨ ਲਈ ਸਾਰਿਆਂ ਨੂੰ ਇੱਕ ਹੋਰ ਹੰਭਲਾ ਮਾਰਨ ਦੀ ਅਪੀਲ ਹੈ।

**ਸੰਪਰਕ : 98728 74620**

If undelivered please return to :

Tarksheel

Tarksheel Bhawan, Tarksheel Chowk,
Sanghera ByPass, BARNALA-148101
Post Box No. 55
Ph. 01679-241466, Cell. 98769 53561
Web : www.tarksheel.org
e-mail : tarkshiloffice@gmail.com

BOOK POST
(Printed Matter)

To ..........................................................

..........................................................

..........................................................